

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 22 ਸਾਲ 2 ਅਕਤੂਬਰ 2011 (ਮਾਸਿਕ, ਪੰਜਾਬੀ)

## ਪਹਿਲੀ ਏਸ਼ੀਆ ਹਾਕੀ ਚੈਪੀਅਨਸ਼ਿਪ 2011 ਜਿੱਤਣ ਵਾਲੀ ਭਾਰਤੀ ਟੀਮ ਦਾ

## ਕਪਤਾਨ ਸਰਦਾਰ ਰਾਜਪਾਲ ਸਿੰਘ




### ਸਿੱਖੀ ਦੀ ਇਹ ਸ਼ਾਨ ਹੈ

ਪ੍ਰਕਾਸ਼ ਦਾਹੜਾ ਸਿਰ ਤੇ ਪਗੜੀ,
ਸਿੱਖੀ ਦੀ ਇਹ ਸ਼ਾਨ ਹੈ।
ਸਿੱਖੀ ਸਿਦਕ ਭਰੋਸਾ ਰੱਖਣਾ,
ਇਹੀ ਇਸ ਦੀ ਪਹਿਚਾਨ ਹੈ।
ਹੱਕ ਸੱਚ ਤੇ ਪਹਿਰਾ ਦੇਣਾ,
ਸਭੇ ਸਾਂਝੀਵਾਲ ਸਦਾਇਣ।
ਕਰਨੀ ਕਿਰਤ ਤੇ ਵੰਡ ਕੇ ਛਕਣਾ,
ਹਰ ਸਿੱਖ ਦਾ ਈਮਾਨ ਹੈ।
ਗੁਰੂ ਗ੍ਰੰਥ ਤੋਂ ਮੁੱਖ ਮੋੜ ਕੇ,
ਦੇਹ ਧਾਰੀਆਂ ਦੇ ਚਰਨੀ ਗਿਰਨਾ।
ਡੇਰਾਵਾਦ ਤੇ ਬਾਬਾਵਾਦ,
ਇਹ ਨਹੀਂ ਸਿੱਖੀ ਨੂੰ ਪ੍ਰਵਾਨ ਹੈ।
ਅਲੰਬੜਦਾਰ ਸਿੱਖੀ ਦਾ ਬਣਕੇ,
ਜੋ ਗੋਲਕ ਨੂੰ ਲੁੱਟਦਾ ਹੈ।
ਸਿੱਖੀ ਰੂਪ ਵਿੱਚ ਛੁਪਿਆ ਹੋਇਆ,
ਉਹ ਵੱਡਾ ਸ਼ੈਤਾਨ ਹੈ।
ਦਾਹੜੀ ਕੁਤਰਨੀ, ਭਰਵੱਟੇ ਕੱਟਣੇ,
ਕੇਸ ਕਟਾਉਣਾ ਠੀਕ ਨਹੀਂ।
ਗੁਰੂ ਗੋਬਿੰਦ ਸਿੰਘ ਵੱਲੋਂ ਬਖਸ਼ੀ,
ਦਾਤ ਦਾ ਇਹ ਘੋਰ ਅਪਮਾਨ ਹੈ।
ਬਾਣੀ, ਪੜ੍ਹੋ, ਸੁਣੋ ਤੇ ਅਮਲ ਕਰੋ,
ਜੀਵਨ ਸਫਲ ਬਣਾ ਲਿਓ ਜੀ।
ਨਸੀਬ ਹੋਕਾ ਦੇਵੇ ਸੇਵਕ ਥੌਡਾ,
ਇਹ ਗੁਰੂਆਂ ਦਾ ਫੁਰਮਾਨ ਹੈ।

ਪ੍ਰਿੰ. ਨਸੀਬ ਸਿੰਘ ਸੇਵਕ

## ਗੁਰਦੁਆਰਿਆਂ ਵਿੱਚ ਹੋ ਰਿਹਾ ਭ੍ਰਿਸ਼ਟਾਚਾਰ ਕੌਮ ਨੂੰ ਨਿਘਾਰ ਵੱਲ ਲੈ ਤੁਰੇਗਾ.....?

# 6 ਸਤੰਬਰ 2011 ਦੇ ਸਮਾਗਮ ਦੀਆਂ ਵਿਸ਼ੇਸ਼ ਝਲਕੀਆਂ।












ੴ ਸਤਿਗੁਰ ਪ੍ਰਸਾਦਿ ॥

# ਭਾਈ ਦਿੱਤ ਸਿੰਘ ਪੱਤ੍ਰਿਕਾ

*ਮੁੱਖ ਸ੍ਰਪ੍ਰਸਤ: ਸ. ਮਹਿੰਦਰ ਸਿੰਘ ਗਿੱਲ* (ਮਾਸਿਕ, ਪੰਜਾਬੀ)

ਸਾਲ:2 ਅਕਤੂਬਰ:2011 ਅੰਕ 22




## ਤਤਕਰਾ



*ਮਾਇਆ ਭੇਜਣ ਲਈ ਪਤਾ:-*
*ਸੰਪਾਦਕ , ਨਸੀਬ ਸਿੰਘ ਸੇਵਕ,*
*A/C : 65077080586,*
*ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ*



*ਚੰਦਿਆਂ ਦਾ ਵੇਰਵਾ*

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 200/- | $ 40 |
| ਪੰਜ ਸਾਲ | 900/- | $200 |
| ਲਾਈਫ ਮੈਂਬਰ | 6000/- | $1500 |

ਇੱਕ ਕਾਪੀ 20/-

website:- www.bhaiditsinghpatrika.com


ਰਚਨਾਵਾਂ ਭੇਜਣ ਲਈ ਪਤਾ
ਭਾਈ ਦਿੱਤ ਸਿੰਘ ਪੱਤ੍ਰਿਕਾ
# 712, ਅਨੰਦਪੁਰ ਕੰਪਲੈਕਸ, ਕਜਹੇੜੀ,
ਯੂ.ਟੀ. ਚੰਡੀਗੜ੍ਹ।160036
ਫੋਨ:- 0172-2623163, 9465216530
E-Mail:- bhaiditsinghpatrika@yahoo.com



ਛਾਪਕ, ਆਰ .ਕੇ ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਨਸੀਬ ਸਿੰਘ ਸੇਵਕ।

# ਗੁਰਦੁਆਰਿਆਂ ਵਿੱਚ ਹੋ ਰਿਹਾ ਭਰਿਸ਼ਟਾਚਾਰ ਕੌਮ ਨੂੰ ਨਿਘਾਰ ਵੱਲ ਲੈ ਤੁਰੇਗਾ......?

ਪ੍ਰਿੰ. ਨਸੀਬ ਸਿੰਘ ਸੇਵਕ

ਭਰਿਸ਼ਟਾਚਾਰ ਦਾ ਮੁੱਦਾ ਦੇਸ਼ ਦੇ ਹਰ ਪਿੰਡ, ਮੁਹੱਲੇ ਤੇ ਘਰ ਤੱਕ ਪੁੱਜ ਚੁੱਕਾ ਹੈ। ਪਿਛਲੇ ਅਪ੍ਰੈਲ ਤੋਂ ਅੰਨਾ ਹਜਾਰੇ ਵਲੋਂ ਇਸ ਦੇ ਖਿਲਾਫ ਵਿੱਢੀ ਮੁਹਿੰਮ ਨੂੰ ਪੂਰੇ ਦੇਸ਼ ਦੇ ਹਰ ਤਬਕੇ ਵੱਲੋਂ ਭਰਪੂਰ ਸਮਰਥਨ ਮਿਲਿਆ ਹੈ। ਭਰਿਸ਼ਟਾਚਾਰ ਭਾਰਤ ਦੇਸ਼ ਵਿੱਚ ਹਰ ਪੱਧਰ 'ਤੇ ਅਪਣੀਆਂ ਜੜ੍ਹਾਂ ਫੈਲਾ ਚੁੱਕਾ ਹੈ। ਹਰ ਛੋਟੇ ਤੋਂ ਛੋਟੇ ਸਰਕਾਰੀ ਮੁਲਾਜ਼ਮ ਤੋਂ ਲੈ ਕੇ ਵੱਡੇ ਅਫਸਰ, ਐਮ.ਐਲ.ਏ, ਐਮ.ਪੀ, ਮੰਤਰੀ ਆਦਿ ਇਸ ਭਰਿਸ਼ਟਾਚਾਰ ਦੇ ਵੱਡੇ ਦੈਂਤ ਦੀ ਜਕੜ ਵਿੱਚ ਆ ਚੁਕੇ ਹਨ। ਇਥੇ ਹੀ ਬੱਸ ਨਹੀਂ ਸਾਡੇ ਧਾਰਮਿਕ ਸਥਾਨਾਂ ਵਿੱਚ ਵੀ ਇਸ ਦਾ ਪਸਾਰਾ ਕਾਂਗਰਸ ਘਾਹ ਵਾਂਗੂੰ ਪਸਰਿਆ ਹੋਇਆ ਹੈ। ਪਿਛਲੇ ਮਹੀਨੇ ਦੀਆਂ ਅਖਬਾਰਾਂ ਦੀਆਂ ਸੁਰਖੀਆਂ ਤੋਂ ਪਤਾ ਲੱਗਿਆ ਹੈ ਕਿ ਕਈ ਪੁਰਾਣੇ ਵੱਡੇ ਮੰਦਰਾਂ ਵਿਚੋਂ ਅਰਬਾਂ, ਖਰਬਾਂ ਦਾ ਸੋਨਾ ਤੇ ਨਕਦੀ ਮਿਲੀ ਹੈ, ਇਹ ਵੀ ਕਿਸੇ ਨਾ ਕਿਸੇ ਰੂਪ ਵਿਚ ਭਰਿਸ਼ਟਾਚਾਰ ਹੀ ਹੈ। ਗੁਰਦੁਆਰੇ, ਭਾਵੇਂ ਉਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਹੋਣ ਭਾਵੇਂ ਡੇਰੇਦਾਰਾਂ ਦੇ ਅਧੀਨ ਹੋਣ, ਸਾਰੇ ਹੀ ਬੇਅੰਤ ਮਾਇਆ ਇਕਠੀ ਕਰਦੇ ਹਨ, ਪਰ ਇਹ "ਗੁਰੂ ਦੀ ਗੋਲਕ" ਗਰੀਬ ਦਾ ਮੂੰਹ ਹੋਣ ਦੀ ਬਜਾਏ ਨਿੱਜੀ ਹਿਤਾਂ ਲਈ ਵਰਤੀ ਜਾਂਦੀ ਹੈ।

ਜੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਦੇ ਅਧੀਨ ਆਉਂਦੇ ਗੁਰਦੁਆਰਿਆਂ ਦੀ ਗੱਲ ਕਰੀਏ ਤਾਂ ਇਸੀ ਮਹੀਨੇ ਦੇ ਅਖਬਾਰਾਂ ਤੇ ਨਜ਼ਰ ਮਾਰਿਆਂ ਪਤਾ ਚਲਦਾ ਹੈ ਕਿ ਦਰਬਾਰ ਸਾਹਿਬ, ਜਿਥੇ ਹਰ ਰੋਜ ਲੱਖਾਂ ਰੁਪਿਆਂ ਦਾ ਚੜ੍ਹਾਵਾ ਚੜ੍ਹਦਾ ਹੈ ਉਹ ਘਾਟੇ ਵਿੱਚ ਜਾ ਰਿਹਾ ਹੈ। ਅਰਬਾਂ ਦੀ ਆਮਦਨ ਹੋਣ ਦੇ ਬਾਵਜੂਦ ਵੀ 22-23 ਕਰੋੜ ਰੁਪਿਆ ਪਿਛਲੇ ਸਾਲ ਦਾ ਘਾਟਾ ਹੋਇਆ ਦਰਸਾਇਆ ਗਿਆ ਹੈ। ਅਖਬਾਰ ਇਹ ਵੀ ਦੱਸਦੇ ਹਨ ਕਿ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਦੀ ਗੱਡੀ ਦਾ ਪਿਛਲੇ ਸਾਲ ਦਾ ਪੈਟਰੋਲ ਦਾ 1 ਕਰੋੜ 64 ਲੱਖ, ਇੱਕ ਮਹੀਨੇ ਦਾ 13.66 ਲੱਖ ਤੇ ਇੱਕ ਦਿਨ ਦਾ 45 ਹਜਾਰ ਤੋਂ ਵੱਧ ਪੈਟਰੋਲ ਦਾ ਖਰਚਾ ਪਾਇਆ ਗਿਆ ਹੈ। ਥੋੜ੍ਹੀ ਜਿਹੀ ਸਮਝ ਰੱਖਣ ਵਾਲਾ ਵਿਅਕਤੀ ਵੀ ਇਹ ਸਹਿਜੇ ਹੀ ਅਨੁਮਾਨ ਲਾ ਸਕਦਾ ਹੈ ਕਿ ਜੇ ਗੱਡੀ 24 ਘੰਟੇ ਵੀ ਚਲਦੀ ਰਹੇ, ਇੱਕ ਮਿੰਟ ਲਈ ਵੀ ਨਾ ਰੁਕੇ ਤਾਂ ਇੱਕ ਦਿਨ ਦਾ ਖਰਚਾ 45000/- ਰੁਪਏ ਨਹੀਂ ਆ ਸਕਦਾ। ਕਿੰਨ੍ਹੀ ਸ਼ਰਮ ਦੀ ਗੱਲ ਹੈ ਕਿ ਜੋ ਗੱਲ ਜੱਗ ਜਾਹਰ ਹੋ ਸਕਦੀ ਹੈ ਉਸ ਦੀ ਵੀ ਪ੍ਰਵਾਹ ਨਹੀਂ ਕੀਤੀ ਜਾਂਦੀ। ਕੀ ਇਹ ਭਰਿਸ਼ਟਾਚਾਰ ਨਹੀਂ? ਇਸ ਇੱਕ ਉਦਾਹਰਣ ਤੋਂ ਹੀ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਗੁਰਦੁਆਰਿਆਂ ਵਿੱਚ ਕਿੰਨੀ ਲੁੱਟ ਹੋ ਰਹੀ ਹੈ। ਹਰ ਸ਼ਰਧਾਵਾਨ ਸਿੱਖ ਤਾਂ ਆਪਣੀ ਨੇਕ ਕਮਾਈ ਵਿਚੋਂ ਬੜੀ ਸ਼ਰਧਾ ਤੇ ਨਿਮਰਤਾ ਨਾਲ ਮੱਥਾ ਟੇਕਦਾ ਹੈ ਤੇ ਇਹ ਪ੍ਰਬੰਧਕ ਲੋਕ ਇਸ ਨੂੰ ਸਿਰਫ ਤੇ ਸਿਰਫ ਆਪਣੇ ਲਈ ਵਰਤਦੇ ਹਨ। ਇੱਕ ਇਤਹਾਸਕ ਤੱਥ ਹੋਰ ਪੇਸ਼ ਕਰਨ ਜਾ ਰਿਹਾ ਹਾਂ। ਸਾਲ 1999 ਦੇ ਵਿਸਾਖੀ ਵਾਲੇ ਦਿਨ, ਖਾਲਸੇ ਦੇ ਤਿੰਨ ਸੋ ਸਾਲਾ ਦਿਵਸ ਨੂੰ ਵਿਸ਼ਵ ਭਰ ਦੀਆਂ ਸੰਗਤਾਂ ਨੇ ਆਨੰਦਪੁਰ ਸਾਹਿਬ ਵਿੱਚ ਬੇਹੱਦ ਧੂੰਮਧਾਮ ਤੇ ਸ਼ਰਧਾ ਨਾਲ ਮਨਾਇਆ। 13 ਅਪ੍ਰੈਲ 1999 ਤੋਂ ਕਾਫੀ ਦਿਨ ਪਹਿਲਾਂ ਤੇ ਲਗਭਗ ਇੱਕ ਮਹੀਨਾ ਬਾਅਦ ਤੱਕ ਇਹ ਸਮਾਗਮ ਚਲਿਆ ਤੇ ਸੰਗਤਾਂ ਦੀ ਭੀੜ ਹਰ ਰੋਜ਼ ਹਜ਼ਾਰਾਂ ਦੀ ਗਿਣਤੀ ਵਿੱਚ ਆਉਂਦੀ ਰਹੀ ਗੋਲਕਾਂ ਦੀ ਬਜਾਏ ਖੁੱਲ੍ਹੇ ਤੌਰ 'ਤੇ ਢੇਰਾਂ ਦੇ ਢੇਰ ਰੁਪਏ ਤੇ ਸੋਨਾ, ਚੜ੍ਹਾਵੇ ਦੇ ਰੂਪ ਵਿੱਚ ਇੱਕਠਾ ਹੋਇਆ। ਦਾਸ ਨੂੰ ਇਥੇ ਤਿੰਨ ਵਾਰ ਜਾਣ ਦਾ ਮੌਕਾ ਮਿਲਿਆ, ਵੱਡੇ ਢੇਰਾਂ ਦੇ ਰੂਪ ਵਿੱਚ ਇੱਕਠੀ ਹੋਈ ਰਕਮ ਨੂੰ ਲਗਾਤਾਰ ਬੋਰੀਆਂ ਵਿੱਚ ਭਰਿਆ ਜਾਂਦਾ ਰਿਹਾ। ਇਕ ਅੰਦਾਜ਼ੇ ਮੁਤਾਬਿਕ ਇਕ ਅਰਬ ਤੋਂ ਵੱਧ ਮਾਇਆ ਇਕਠੀ ਹੋਈ, ਇਸ ਤੋਂ ਬਿਨ੍ਹਾਂ ਤਿੰਨ ਸੌ ਕਰੋੜ ਸੈਂਟਰ ਸਰਕਾਰ ਵਲੋਂ ਦਿਤਾ ਗਿਆ, ਕਰੋੜਾਂ ਰੁਪਿਆ ਵਿਦੇਸ਼ਾਂ ਤੋਂ ਗੁਪਤ ਰੂਪ ਵਿੱਚ ਆਇਆ। ਖਰਚੇ ਦੀ ਗੱਲ ਕਰੀਏ ਤਾਂ ਪਤਾ ਚਲਦਾ ਹੈ ਕਿ ਕਈ ਬੈਂਕਾਂ ਨੇ ਵੱਖਰੇ ਵੱਖਰੇ ਕੰਮ ਸਪਾਂਸਰ ਕੀਤੇ ਸਨ। ਸੜਕਾਂ ਆਦਿ ਸਰਕਾਰੀ ਖਜ਼ਾਨੇ ਵਿਚੋਂ ਬਣੀਆਂ, ਪਰ ਦੋ ਸਾਲ ਪਿਛੋਂ ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ ਵਲੋਂ ਗਿਆਨੀ ਦਿੱਤ ਸਿੰਘ ਜੀ ਦੀਆਂ ਲਿਖਤਾਂ 'ਤੇ ਇੱਕ ਲੱਖ ਖਰਚ ਕਰਕੇ

ਉਹਨਾਂ ਦੀਆਂ ਪੁਸਤਕਾਂ ਨੂੰ ਮੁੜ ਪ੍ਰਕਾਸ਼ਤ ਕਰਨ ਲਈ ਕਿਹਾ ਗਿਆ ਤਾਂ ਜਵਾਬ ਮਿਲਿਆ ਕਿ ਕਮੇਟੀ ਘਾਟੇ ਵਿੱਚ ਜਾ ਰਹੀ ਹੈ। ਕਿੰਨੀ ਹਾਸੋ ਹੀਣੀ ਗੱਲ ਹੈ ਕਿ ਬਿਨਾਂ ਰਿਕਾਰਡ ਦਾ ਅਰਬਾਂ ਰੁਪਿਆ ਕਮੇਟੀ ਦੀ ਕੈਸ਼ ਬੁਕ ਵਿੱਚ ਦਰਜ਼ ਹੋਣ ਦੀ ਬਜਾਏ ਪਤਾ ਨਹੀਂ ਕਿਥੇ ਛੂ-ਮੰਤਰ ਹੋ ਗਿਆ?

ਸ਼੍ਰੋਮਣੀ ਕਮੇਟੀ ਦੇ ਅਧੀਨ ੪੬ ਗੁਰਦੁਆਰੇ ਹਨ ਜਿਨ੍ਹਾਂ ਵਿਚੋਂ ਕਈਆਂ ਪਾਸ ਏਕੜਾਂ ਦੇ ਰੂਪ ਵਿੱਚ ਜ਼ਮੀਨ ਹੈ ਤੇ ਕਰੋੜਾਂ ਰੁਪਏ ਸਾਲ ਦੀ ਆਮਦਨ ਹੈ ਪਰ ਅਫਸੋਸ ਕਿ ਗੁਰਦੁਆਰੇ ਫੇਰ ਵੀ ਘਾਟੇ ਵਿੱਚ ਚਲਦੇ ਹਨ। ਸਵਾਲ ਇਹ ਹੈ ਕਿ ਇਹ ਕਰੋੜਾਂ ਰੁਪਏ ਦਾ ਘਾਟਾ ਕਿਸ ਅਰਬਪਤੀ ਦੀ ਜੇਬ ਵਿਚੋਂ ਖਰਚ ਹੁੰਦਾ ਹੈ? ਉਸ ਭਲੇ ਪੁਰਸ਼ ਨੂੰ ਦੁਨੀਆਂ ਦਾ ਸਭ ਤੋਂ ਵੱਡਾ ਸਨਮਾਨ ਦੇਣਾ ਬਣਦਾ ਹੈ ਜੋ ਇਹ ਘਾਟਾ ਪੂਰਾ ਕਰਦਾ ਆ ਰਿਹਾ ਹੈ। ਇਹ ਹਕੀਕਤ ਹੈ ਕਿ ਗੁਰਦੁਆਰੇ ਕਦੀ ਘਾਟੇ ਵਿੱਚ ਨਹੀਂ ਜਾਂਦੇ ਜੇ ਘਾਟੇ ਵਿੱਚ ਜਾਂਦੇ ਹੋਣ ਤਾਂ ਇਹਨਾਂ ਮੈਂਬਰਾਂ ਤੇ ਪ੍ਰਧਾਨ ਬਣਨ ਲਈ ਨਿੱਤ ਲੜਾਈਆਂ ਨਹੀਂ ਸਨ ਹੋਣੀਆਂ। ਸੋਚ ਸੋਚ ਕੇ ਹੈਰਾਨ ਹੋ ਜਾਈਦਾ ਹੈ ਕਿ ਕੀ ਬਣੇਗਾ ਕੌਮ ਦਾ। ਅਰਬਾਂ ਰੁਪਿਆ ਖਰਚ ਕੀਤਾ ਜਾ ਰਿਹਾ ਹੈ ਤੇ ਲੋਕੀਂ ਸਿੱਖੀ ਤੋਂ ਮੁਨਕਰ ਹੋਈ ਜਾ ਰਹੇ ਹਨ ਜੇ ਇਹੀ ਪੈਸਾ ਇਮਾਨਦਾਰੀ ਨਾਲ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਦੇ ਨਾਲ ਨਾਲ ਸਿੱਖੀ ਦੇ ਸਕੂਲਾਂ, ਕਾਲਜਾਂ ਤੇ ਅਦਾਰਿਆਂ ਤੇ ਖਰਚ ਕੀਤਾ ਜਾਵੇ ਤਾਂ ਕੀ ਮਾੜੀ ਗੱਲ ਹੈ? ਪਰ ਨਹੀਂ ਅਜੇਹਾ ਨਹੀਂ ਹੋ ਸਕਦਾ, ਕਿਉਂਕਿ ਇਸ ਇੱਕਤਰ ਹੋਏ ਪੈਸੇ ਉਤੇ ਤਾਂ ਸਿੱਖੀ ਦੇ ਅਲੰਬਰਦਾਰਾਂ ਦਾ ਜੱਦੀ ਪੁਸ਼ਤੀ ਹੱਕ ਹੈ। ਇਹ ਸਿਲਸਿਲਾ ਸਾਲਾਂ ਤੋਂ ਬਿਨਾਂ ਕਿਸੇ ਰੋਕ-ਟੋਕ ਤੋਂ ਲਗਾਤਾਰ ਚਲਦਾ ਆ ਰਿਹਾ ਹੈ। 60 ਸਾਲਾਂ ਤੋਂ ਇੱਕ ਹੀ ਪੰਥਕ ਧਿਰ ਦਾ ਕਬਜ਼ਾ ਹੈ ਤੇ ਦੂਜੀ ਕੋਈ ਹੋਰ ਧਿਰ ਖੰਘ ਵੀ ਨਹੀਂ ਸਕਦੀ। ਸਿੱਖ ਤੇ ਸਿੱਖੀ ਜਾਵੇ ਢੱਠੇ ਖੂਹ ਵਿੱਚ। ਇਸ ਸਿੱਖੀ ਸੇਵਕਾਂ ਦੇ ਰੂਪ ਵਿੱਚ ਹੋ ਰਹੇ ਸ਼ਰੇਆਮ ਭਰਿਸ਼ਟਾਚਾਰ ਨੂੰ ਕਿਵੇਂ ਰੋਕਿਆ ਜਾ ਸਕਦਾ ਹੈ ਇਸ ਬਾਰੇ ਤਾਂ ਵਾਹਿਗੁਰੂ ਆਪ ਹੀ ਜਾਨਣਹਾਰ ਹੈ ਹੋਰ ਕਿਸੇ ਐਰੇ-ਗੈਰੇ ਦੇ ਵੱਸ ਦੀ ਗੱਲ ਨਹੀਂ।

ਸ਼੍ਰੋਮਣੀ ਕਮੇਟੀ ਦੇ ਅਧੀਨ ਆਉਂਦੇ ਗੁਰਦੁਆਰਿਆਂ ਤੋਂ ਜੇ ਹੱਟ ਕੇ ਗੱਲ ਕਰੀਏ ਤਾਂ ਉਹ ਵੀ 'ਤਾਏ ਦੀ ਧੀ ਚਲੀ, ਮੈਂ ਕਿਉਂ ਰਹਿ ਗਈ ਕੱਲੀ' ਵਾਲੀ ਕਹਾਵਤ 'ਤੇ ਡੱਟਕੇ ਪਹਿਰਾ ਦੇ ਰਹੇ ਹਨ। ਬਹੁਤੇ ਡੇਰੇ, ਬਾਬਿਆਂ ਦੀ ਮਲਕੀਅਤ ਹਨ। ਦੂਜੇ ਕਿਸੇ ਚੇਲੇ-ਚਾਪਟੇ ਜਾਂ ਸੇਵਾਦਾਰ ਦੀ ਕੀ ਮਜਾਲ ਕਿ ਉਹ ਇੱਕਤਰ ਹੋਏ ਚੜ੍ਹਾਵੇ ਵੱਲ ਲੁਕੀ-ਛਿਪੀ ਅੱਖ ਨਾਲ ਵੀ ਵੇਖ ਸਕੇ। ਆਮ ਗੁਰਦੁਆਰੇ ਹਰ ਜਾਤ ਨੇ ਆਪਣੀ ਆਪਣੀ ਜਾਤ ਨਾਲ ਸਬੰਧਤ ਬਣਾਏ ਹੋਏ ਹਨ। ਉਥੇ ਵੀ ਮਾਇਆ ਹੀ ਕਾਰੇ ਕਰਾਉਂਦੀ ਆ ਰਹੀ ਹੈ। ਨਿੱਤ ਦੇ ਲੜਾਈ-ਝਗੜੇ ਇਸੀ ਦਾ ਨਤੀਜਾ ਹਨ। ਇਸ ਤਰ੍ਹਾਂ ਕਹਿਣ ਤੋਂ ਸੰਕੋਚ ਨਹੀਂ ਕੀਤਾ ਜਾ ਸਕਦਾ ਕਿ ਗੁਰਦੁਆਰਿਆਂ ਵਿੱਚ ਹੁੰਦੀ ਇੱਕਤਰ ਮਾਇਆ ਦੀ ਦੁਰਵਰਤੋਂ ਰੱਜਕੇ ਹੁੰਦੀ ਆ ਰਹੀ ਹੈ ਪਰ ਹਰ ਕੋਈ ਜਾਣਦੇ ਬੁਝਦੇ ਹੋਏ ਇਕ ਕਹਿ ਡੰਗ ਟਪਾਈ ਜਾ ਰਿਹਾ ਹੈ ਕਿ ਛੱਡੋ ਜੀ, ਅਸੀਂ ਕੀ ਲੈਣਾ ਹੈ। ਜੋ ਕਰੇਗਾ-ਉਹ ਭਰੇਗਾ। ਇਸ ਤਰ੍ਹਾਂ ਕਰਨ ਨਾਲ ਪ੍ਰਬੰਧਕਾਂ ਨੂੰ ਹੋਰ ਹੱਲਾਸ਼ੇਰੀ ਮਿਲਦੀ ਹੈ। ਪਾਪ ਕਰਨਾ ਤੇ ਪਾਪ ਹੁੰਦਾ ਵੇਖ ਕੇ ਵੀ ਅਵਾਜ਼ ਬੰਦ ਕਰ ਲੈਣੀ ਵੀ ਪਾਪ ਤੋਂ ਘੱਟ ਨਹੀਂ। ਸੋ ਹਰ ਸਿੱਖ ਦਾ ਇਹ ਫਰਜ਼ ਬਣਦਾ ਹੈ ਕਿ ਉਹ ਹੱਥ ਤੇ ਹੱਥ ਧਰਕੇ ਨਾ ਬੈਠਾ ਰਹੇ ਸਗੋਂ ਸੁਚੇਤ ਹੋਕੇ ਸਿੱਖੀ ਤੇ ਗੁਰਦੁਆਰਿਆਂ ਵਿੱਚ ਹੋ ਰਹੇ ਹਰ ਤਰ੍ਹਾਂ ਦੇ ਅਨਿਆ ਦੇ ਵਿਰੁੱਧ ਅਵਾਜ਼ ਉਠਾਵੇ। ਖਾਸ ਕਰਕੇ ਗੁਰਦੁਆਰਿਆਂ ਵਿੱਚ ਹੋ ਰਹੇ ਸ਼ਰੇਆਮ ਭਰਿਸ਼ਟਾਚਾਰ ਦੇ ਵਡ-ਰੂਪੀ ਦੈਂਤ ਨੂੰ ਨੱਥ ਪਾਉਣ ਲਈ ਆਪਣੀ ਆਪਣੀ ਆਵਾਜ਼ ਬੁਲੰਦ ਕਰਨ।

ਸਿੱਖੀ ਦੇ ਅਲੰਬਰਦਾਰਾਂ ਨੂੰ ਵੀ ਬੇਨਤੀ ਕਰਾਂਗਾ ਕਿ ਆਪਣੀ ਜ਼ਮੀਰ ਦੀ ਅਵਾਜ਼ ਪਹਿਚਾਣੋਂ। ਜਰਾ ਸੋਚੋ! ਸਿੱਖੀ ਦਾ ਕੀ ਹਾਲ ਹੈ? ਸਾਡੇ ਗੁਰੂਆਂ ਨੇ ਤੇ ਅਨੇਕਾਂ ਸਿੰਘਾਂ ਸਿੰਘਣੀਆਂ ਨੇ ਸਿੱਖੀ ਦੇ ਬੂਟੇ ਨੂੰ ਖੂਨ ਨਾਲ ਸਿੰਜਿਆ ਹੈ। ਅਸੀਂ ਇਹਨਾਂ ਤੋਂ ਮੁਨਕਰ ਹੁੰਦੇ ਹਾ ਰਹੇ ਹਾਂ। ਗੁਰਦੁਆਰੇ ਕਿਸੇ ਦੀ ਨਿੱਜੀ ਜਾਇਦਾਦ ਨਹੀਂ ਇਹਨਾਂ ਵਿੱਚ ਹੋ ਰਹੇ ਘਪਲਿਆਂ ਨੂੰ ਰੋਕਣ ਲਈ ਆਪਣਾ 2 ਯੋਗਦਾਨ ਪਾਵੋ। ਗੋਲਕ ਦੀ ਮਾਇਆ ਨੂੰ ਸਿੱਖੀ ਦੇ ਸੁਧਾਰ ਤੇ ਪ੍ਰਚਾਰ ਲਈ ਵਰਤੋ, ਸਿਖਿਆ ਤੇ ਸੁਚੱਜੀਆਂ ਕਦਰਾਂ ਕੀਮਤਾਂ ਦੀ ਸਿਖਲਾਈ ਲਈ ਵਰਤੋ। ਸਿੱਖੀ ਤੋਂ ਮੁਨਕਰ ਹੋ ਰਹੇ ਨੌਜੁਆਨਾਂ ਨੂੰ ਸਿੱਖੀ ਵੱਲ ਮੋੜਨ ਲਈ ਖਰਚੋ, ਸਮਾਜ ਵਿੱਚ ਫੈਲੀਆਂ ਬਿਮਾਰੀਆਂ ਜਿਵੇਂ ਭਰੂਣ ਹੱਤਿਆ, ਨਸ਼ਾਖੋਰੀ, ਬੇਰੁਜਗਾਰੀ ਆਦਿ ਦੇ ਸੁਧਾਰ ਲਈ ਖਰਚੋ। ਇਸ ਤੋਂ ਵੀ ਵੱਧ ਜੋ ਸਿੱਖ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਅਧੀਨਗੀ ਛੱਡ ਕੇ ਡੇਰੇਦਾਰਾਂ, ਦੇਹਧਾਰੀਆਂ, ਦੇਵੀ, ਦੇਵਤਿਆਂ, ਬਾਬਿਆਂ, ਪਖੰਡੀਆਂ ਦੇ ਮਗਰ ਲੱਗੇ ਹੋਏ ਹਨ ਉਹਨਾਂ ਨੂੰ ਮੁੜ ਸਿਰਫ ਤੇ ਸਿਰਫ ਗੁਰੂ ਗ੍ਰੰਥ ਸਾਹਿਬ ਜੀ ਦੀ ਰਹਿਨੁਮਾਈ ਕਬੂਲਣ ਲਈ ਤਿਆਰ ਕੀਤਾ ਜਾਵੇ। ਅਜੋਕਾ ਸਮਾਂ ਸਿੱਖੀ ਲਈ ਖਤਰੇ ਦੀ ਘੰਟੀ ਹੈ ਜੇ ਅਸੀਂ ਹੁਣ ਵੀ ਸੰਭਲ ਨਾ ਸਕੇ ਤਾਂ .......? ਵਾਹਿਗੁਰੂ ਆਪ ਹੀ ਸੁਮੱਤ ਬਖਸ਼ੇ।

*9465216530*

## ਖ਼ਾਲਸਾ ਅਖ਼ਬਾਰ ਲਾਹੌਰ

22 ਸਤੰਬਰ 1899

# ਆਰੀਆ ਸਮਾਜੀਆਂ ਦੇ ਸਿੱਖਾਂ ਪਰ ਝੂਠੇ ਹਮਲੇ

ਇਸਤੇ ਅੱਗੇ ਸਾਡੇ ਆਰੀਯਾ ਭਾਈ ਗੁਰੂ ਗ੍ਰੰਥ ਸਾਹਿਬ ਪਰ ਇਲਹਾਮੀ ਹੋਨ ਦਾ ਪ੍ਰਸ਼ਨ ਕਰਦੇ ਹਨ ਅਰ ਅਪਨੇ ਮਨੋਹਰ ਕਥਨ ਨੂੰ ਇਸ ਤਰ੍ਹਾਂ ਆਰੰਭ ਕਰਦੇ ਹਨ:- ਖਾਲਸਾ ਗ੍ਰੰਥ ਇਲਹਾਮੀ ਕਤਾਬੇਂ ਹੈ?

ਵੇਦੋਂ ਕੀ ਨਿੰਦਾ ਕਰਤਾ ਹੁਆ ਹਮਾਰਾ ਖਾਲਸਾ ਭਾਈ ਲਿਖਤਾ ਹੈ ਕਿ ਹਮਾਰੇ ਲੀਏ ਗ੍ਰੰਥ ਸਾਹਿਬ ਇਲਹਾਮੀ ਕਤਾਬ ਹੈ ਔਰ ਪਰਮਾਤਮਾ ਕਾ ਰਾਸਤਾ ਜਾਨਨੇ ਕੇ ਲੀਏ ਹਮੇਂ ਵੇਦੋਂ ਕੀ ਯਾ ਕਿਸੀ ਔਰ ਕਤਾਬ ਕੀ ਜ਼ਰੂਰਤ ਨਹੀਂ। ਹਮ ਬੜੇ ਅਦਬ ਸੇ ਪੂਛਨਾ ਚਾਹਤੇ ਹੈਂ ਕਿ ਕਿਆ ਗ੍ਰੰਥ ਕਾ ਸਾਰਾ ਹਿੱਸਾ ਇਲਹਾਮੀ ਹੈ ਯਾ ਕੋਈ ਖਾਸ ਹਿੱਸਾ॥

ਅਸੀਂ ਅਪਨੇ ਪਿਆਰੇ ਆਰੀਯਾ ਭਾਈ ਨੂੰ ਇਸ ਦਾ ਉੱਤ੍ਰ ਵੱਡੇ ਆਨੰਦ ਨਾਲ ਦੇਂਦੇ ਹਾਂ ਅਤੇ ਆਸ਼ਾ ਰੱਖਦੇ ਹਾਂ ਜੋ ਉਹ ਜ਼ਰੂਰ ਇਸ ਪ੍ਰਸੰਗ ਨੂੰ ਮਨ ਦੇਕੇ ਵਿਚਾਰਨਗੇ॥

ਖਾਲਸਾ ਭਾਈਆਂ ਦਾ ਵੇਦ ਯਾ ਕਤੇਬ ਦੀ ਨਿੰਦਾ ਕਰਨ ਦਾ ਕੋਈ ਪ੍ਰੋਜਨ ਨਹੀਂ ਹੈ ਕਿਉਂਕਿ ਜੋ ਖਾਲਸਾ ਭਾਈ ਸੰਸਾਰ ਪਰ ਕਿਸੇ ਪੁਸਤਕ ਯਾ ਪੁਰਖ ਦੀ ਨਿੰਦਾ ਕਰਨ ਵਾਸਤੇ ਨਹੀਂ ਆਏ ਪ੍ਰੰਤੂ ਖਾਲਸਾ ਬੁਰੀ ਬਾਨ ਨਹੀਂ ਹੈ ਕਿੰਤੂ ਇਹ ਆਖਨਾ ਕਿ ਸਾਡੇ ਵਾਸਤੇ ਵੇਦਾਂ ਦੀ ਲੋੜ ਨਹੀਂ ਹੈ ਕਿੰਤੂ ਸਾਨੂੰ ਮੁਕਤੀ ਦਾਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹੀ ਉਪਦੇਸ਼ ਹਨ ਅਤੇ ਅਸੀਂ ਉਨ੍ਹਾਂ ਨੂੰ ਹੀ ਇਲਹਾਮੀ ਮੰਨਦੇ ਹਾਂ, ਆਖਨਾ ਖਾਲਸਾ ਦੇ ਖਯਾਲ ਵਿੱਚ ਸੱਚੀ ਬਾਤ ਹੈ ਸੋ ਇਹ ਕੋਈ ਵੇਦਾਂ ਦੀ ਨਿੰਦਾ ਨਹੀਂ ਹੈ ਕੇਵਲ ਅਪਨੇ ਆਪ ਬੀਤੀਆਂ ਦੇ ਹੱਥੋਂ ਬਚਨ ਦਾ ਵਿਸ਼ਵਾਸ ਹੈ, ਜੋ ਹਰ ਇੱਕ ਮਜ਼ਹਬ ਵਾਲੇ ਦਾ ਹੋਨਾ ਚਾਹੀਦਾ ਹੈ ਅਤੇ ਅੱਜ ਕੱਲ ਪਾਇਆ ਜਾਂਦਾ ਹੈ॥

ਮੂਸਾਈ ਲੋਗ ਅਪਨੀ ਮੁਕਤੀ ਅਰ ਈਸ਼ਵਰ ਦੀ ਪ੍ਰਾਪਤੀ ਦਾ ਸਾਧਨ ਤੌਰੇਤ ਨੂੰ ਮੰਨਦੇ ਹਨ, ਇਸੇ ਤਰ੍ਹਾਂ ਈਸਾਈ ਅੰਜੀਲ ਨੂੰ ਮੰਨਦੇ ਹਨ, ਕੁਰਾਨ ਨੂੰ ਨਜਾਤ ਅਤੇ ਖੁਦਾ ਦੇ ਪਾਉਨ ਦਾ ਸਾਧਨ ਮੰਨਕੇ ਅਪਨੇ ਧਰਮ ਦੀਆਂ ਕਤਾਬਾਂ ਨੂੰ ਇਲਹਾਮੀ ਸੱਦਦੇ ਹਨ। ਇਸੇ ਤਰ੍ਹਾਂ ਹਿੰਦੂ ਯਾ ਆਰੀਯਾ ਲੋਗ ਵੇਦਾਂ ਨੂੰ ਈਸ਼ਵਰ ਅਰ ਅਪਨੀ ਮੁਕਤੀ ਦਾ ਸਾਧਨ ਜਾਨਦੇ ਹਨ, ਜਿਸਨੂੰ ਸਭ ਅੱਗੇ ਨਸੰਕ ਹੋ ਕੇ ਪ੍ਰਗਟ ਕਰਦੇ ਹਨ॥

ਫਿਰ ਜਦ ਹਰ ਇੱਕ ਮਜ਼ਹਬ ਦਾ ਆਦਮੀ ਅਪਨੀ ਧਰਮ ਪੁਸਤਕ ਨੂੰ ਇਲਹਾਮੀ ਅਰ ਅਪਨੀ ਮੁਕਤੀ ਦਾ ਸਾਧਨ ਮੰਨਦਾ ਹੈ ਫਿਰ ਅਸੀਂ ਨਹੀਂ ਜਾਨਦੇ ਜੋ ਸਾਡਾ ਆਰੀਯਾ ਭਾਈ ਖਾਲਸਾ ਪਾਸੋਂ ਇਹ ਹੱਕ ਕਿਉਂ ਖੋਹਿੰਦਾ ਹੈ, ਅਰ ਉਸ ਪਰ ਸਿੱਖਾਂ ਨੂੰ ਪਾਪੀ ਯਾ ਭੁੱਲੇ ਹੋਏ ਕਿਉਂ ਠਹਿਰਾਉਂਦਾ ਹੈ?

ਜੇ ਆਰੀਯਾ ਭਾਈ ਦਾ ਇਹ ਖਯਾਲ ਸੱਚਾ ਹੈ ਕਿ ਈਸ਼ਵਰੀ ਪੁਸਤਕ ਕੇਵਲ ਵੇਦ ਹੀ ਹੈ ਅਰ ਉਸ ਤੋਂ ਬਿਨ੍ਹਾਂ ਕਿਸੇ ਦੀ ਮੁਕਤੀ ਹੋ ਹੀ ਨਹੀਂ ਸਕਦੀ ਕਿੰਤੂ ਮੁਕਤੀ ਦੇ ਵਾਸਤੇ ਵੇਦ ਦੇ ਹੀ ਉਪਦੇਸ਼ ਠੀਕ ਹਨ, ਤਾਂ ਅਸੀਂ ਉਸ ਪਰ ਇਹ ਪ੍ਰਸ਼ਨ ਕਰਦੇ ਹਾਂ ਕਿ ਕਿਆ ਸਾਰੀ ਦੁਨੀਆਂ ਦੇ ਮਹਾਤਮਾਂ ਜਿਨ੍ਹਾਂ ਨੇ ਵੇਦ ਨਹੀਂ ਪੜ੍ਹੇ ਅਰ ਨਾ ਵੇਦਾਂ ਨੂੰ ਓਹ ਅੱਛੇ ਹੀ ਜਾਨਦੇ ਸਨ ਪਰਮੇਸ਼ਵਰ ਦੇ ਗਯਾਨ ਨੂੰ ਪ੍ਰਾਪਤ ਨਹੀਂ ਹੋਏ? ਜੈਸਾ ਕਿ ਅਰਹੰਤ, ਜੈਨ ਅਤੇ ਬੁੱਧ ਜੈਸੇ ਵਡੇ 2 ਭਾਰੇ ਰਿਖੀ ਜਿਨ੍ਹਾਂ ਨੇ ਅਪਨੇ ਜੀਵਨ ਨੂੰ ਸਚਾਈ ਦੇ ਉੱਪਰ ਹੀ ਅਰਪਨ ਕੀਤਾ ਹੋਇਆਂ ਸਾ ਸੋ ਕਿਆ ਉਹ ਸਭ ਮੁਕਤੀ ਥੋਂ ਖਾਲੀ ਗਏ ਹਨ?

ਦੂਸਰਾ ਜਿਤਨਾ ਹਿੰਦੁਸਤਾਨ ਵਿੱਚ ਹਿੰਦੂ ਹੈ ਅਰ ਉਹ ਵੇਦ ਦੇ ਕੇਵਲ ਨਾਮ ਮਾਤ੍ਰ ਦਾ ਭੀ ਗਯਾਨ ਨਹੀਂ ਰੱਖਦਾ ਅਤੇ ਜਿਨ੍ਹਾਂ ਨੇ ਬਾਪ ਦਾਦੇ ਥੋਂ ਲੈਕੇ ਕਦੇ ਵੇਦ ਦੇਖਯਾ ਹੀ ਨਹੀਂ ਅਤੇ ਉਸ ਦੇ ਉਪਦੇਸ਼ਾਂ ਦਾ ਇੱਕ ਅੱਖਰ ਭੀ ਕੰਨ ਵਿੱਚ ਨਹੀਂ ਸੁਣਿਆ ਕਿਆ

ਉਹ ਸਾਰੇ ਹਿੰਦੂ ਨਰਕਾਂ ਵਿੱਚ ਪੈਨਗੇ?

ਫਿਰ ਹਜ਼ਰਤ ਈਸਾ ਅਤੇ ਮਹਮੰਦ ਸਾਹਿਬ ਜੈਸੇ ਮਹਾਤਮਾਂ ਜੋ ਵੱਡੀ ਭਾਰੀ ਕੌਮਾਂ ਦੇ ਪੇਸ਼ਵਾਂ ਹਨ ਕਿਆ ਓਹ ਅਪਨੀਆਂ ਕੌਮ ਸਮੇਤ ਮੁਕਤੀਓਂ ਖਾਲੀ ਰਹਿਕੇ ਕਿਸੇ ਨਰਕ ਦੇ ਖੂੰਜੇ ਵਿੱਚ ਸੁੱਟੇ ਜਾਨਗੇ?

ਇਸੀ ਤਰ੍ਹਾਂ ਜਿਨ੍ਹਾਂ ਲੋਗਾਂ ਨੇ ਭਾਵੇਂ ਨਾਉਂ ਤਾਂ ਆਰੀਯਾ ਧਰਾ ਛੱਡਿਆ ਹੈ ਪਰੰਤੂ ਓਹ ਵੇਦ ਦਾ ਇੱਕ ਅੱਖਰ ਭੀ ਨਹੀਂ ਪੜ੍ਹੇ ਅਰ ਨਾ ਵੇਦ ਦੇ ਮੁਕਤੀ ਮਾਰਗ ਨੂੰ ਸੁਨਕੇ ਉਨ੍ਹਾਂ ਨੇ ਉਸ ਪਰ ਅਮਲ ਹੀ ਕੀਤਾ ਹੈ, ਸੋ ਕਿਆ ਅਜੇਹੇ ਆਰੀਯਾ ਭੀ ਸਿੱਧੇ ਨਰਕ ਪੰਥ ਨੂੰ ਹੀ ਤੁਰ ਜਾਨਗੇ? ਕਿਉਂਕਿ ਉਨ੍ਹਾਂ ਨੇ ਨਾ ਵੇਦ ਪੜ੍ਹਯਾ ਅਰ ਨਾ ਸੁਨਿਆ ਜਿਸਤੇ ਅਗਯਾਨੀ ਰਹੇ ਹਨ, ਫਿਰ ਅਗਯਾਨੀ ਨੂੰ ਨਰਕ ਦਾ ਦਰਵਾਜ਼ਾ ਖੁਲ੍ਹਾ ਹੋਨਾ ਚਾਹੀਦਾ ਹੈ?

ਆਰੀਯਾ ਭਾਈ ਦੇ ਇਸ ਖਯਾਲ ਤੇ ਤਾਂ ਸੁਵਰਗ ਦੇ ਵਿੱਚ ਕੋਈ ਪੰਜ ਛੇ ਓਹ ਆਰੀਯਾ ਸਮਾਜੀ ਹੀ ਹੋਨਗੇ ਜਿਨ੍ਹਾਂ ਨੇ ਵੇਦਾਂ ਦੇ ਗਯਾਨ ਹਾਸਲ ਕਰਕੇ ਮੁਕਤੀ ਪਾ ਲੀਤੀ ਹੈ ਪਰੰਤੂ ਅੱਜ ਤੱਕ ਸਾਨੂੰ ਉਨ੍ਹਾਂ ਦੇ ਨਾਮ ਨਹੀਂ ਮਿਲੇ ਜੋ ਓਹ ਕਿਹੜੇ 2 ਮਹਾਤਮਾਂ ਹਨ, ਸਵਾਮੀ ਦਯਾਨੰਦ ਜੀ ਆਖਯਾ ਕਰਦੇ ਸਨ ਕਿ ਮੁਕਤ ਪੁਰਖ ਜਿੱਥੇ ਦਿਲ ਚਾਹੇ ਰਹ ਸੱਕਦਾ ਹੈ, ਸੋ ਜੇ ਇਹ ਗੱਲ ਸੱਚੀ ਹੈ ਤਾਂ ਓਹ ਅੱਜ ਕੱਲ ਖੂਬ ਦੇਸ਼ ਦੇਸ਼ਾਤ੍ਰਾਂ ਦਾ ਸੈਰ ਕਰਦੇ ਹੋਣਗੇ ਜਿਸਤੇ ਕਦੇ ਯੂਰਪ ਦੀ ਹਵਾ ਖਾਂਦੇ ਹੋਣਗੇ ਇਸੇ ਤਰ੍ਹਾਂ ਕਦੇ ਸਮੁੰਦ੍ਰਾਂ ਦਾ ਸੈਰ ਕਰਦੇ, ਫਿਰ ਅਪਨੇ ਪੁਰਾਣੇ ਆਰੀਯਾ ਲੋਗਾਂ ਦੇ ਅਸਲੀ ਟਕਾਣੇ ਹਮਾਲੇ ਪਹਾੜ ਪਰ ਆਕੇ ਆਨੰਦ ਲੈਂਦੇ ਹੋਨਗੇ, ਫਿਰ ਕਦੇ ਬ੍ਰਹਮਾਂ ਵੱਲ ਚੱਲੇ ਜਾਂਦੇ ਹੋਨਗੇ, ਪਰੰਤੂ ਅਪਨੇ ਪੁਸਤਕ ਵਿੱਚ ਉਨ੍ਹਾਂ ਨੇ ਇਹ ਕਥਨ ਨਹੀਂ ਕੀਤਾ ਸਾ ਕਿ ਉਸ ਮੁਕਤ ਪੁਰਖ ਦੇ ਪਰਖਨ ਲਈ ਇਹ ਸਬੂਤ ਹੋਨਗੇ?

ਇਸ ਤੇ ਅੱਗੇ ਜੋ ਸਾਡੇ ਆਰੀਯਾ ਭਾਈ ਨੇ ਇਹ ਕਥਨ ਕੀਤਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਾਰਾ ਹਿੱਸਾ ਇਲਹਾਮੀ ਹੈ ਕਿ ਕੁਛ ਘਟ ਵੱਧ, ਇਸ ਥੋਂ ਪ੍ਰਤੀਤ ਹੁੰਦਾ ਹੈ ਕਿ ਇਹ ਖਯਾਲ ਉਨ੍ਹਾਂ ਨੂੰ ਵੇਦਾਂ ਦੀ ਹਾਲਤ ਦੇਖਕੇ ਆਇਆ ਹੈ, ਕਿਉਂਕਿ ਅੱਜ ਕੱਲ ਸਨਾਤਨ ਧਰਮ ਸਭਾ ਅਰ ਆਰੀਯਾ ਸਮਾਜ ਦਾ ਕਈ ਸਾਲਾਂ ਥੋਂ ਏਹੋ ਝਗੜਾ ਚਲਯਾ ਆਉਂਦਾ ਹੈ ਜਿਸ ਨੂੰ ਆਰੀਯਾ ਸਮਾਜ ਵੇਦਾਂ ਦੇ ਸੰਗਤਾ ਭਾਗ ਨੂੰ ਇਲਹਾਮੀ ਅਰ ਬ੍ਰਹਮਣ ਭਾਗ ਨੂੰ ਮਨੁੱਖ ਰਚਤ ਮੰਨਦਾ ਹੈ ਅਤੇ ਸਨਾਤਨ ਧਰਮ ਵਾਲੇ ਦੋਨਾਂ ਨੂੰ ਹੀ ਈਸ਼ਵਰ ਦਾ ਇਲਹਾਮ ਮੰਨਦੇ ਹਨ, ਅਰ ਇਸ ਪਰ ਯੁਕਤੀ ਦੇਂਦੇ ਹਨ ਕਿ ਬ੍ਰਹਮਣ ਭਾਗ ਤੇ ਬਿਨਾਂ ਮੰਤ੍ਰ ਭਾਗ ਕੁਛ ਸਿੱਧ ਹੀ ਨਹੀਂ ਕਰਦਾ, ਅਰ ਬਿਅਰਥ ਹੋ ਜਾਂਦਾ ਹੈ ਇਸ ਵਾਸਤੇ ਜੇ ਬ੍ਰਾਹਮਣ ਭਾਗ ਨੂੰ ਪੌਰਖਯ ਮੰਨਾਂਗੇ ਤਾਂ ਸਰਧਾ ਜੋਗ ਨਹੀਂ ਹੋਵੇਗਾ। ਅਰ ਏਧਰ ਮੰਤ੍ਰ ਭਾਗ ਤੇ ਕੰਮ ਨਹੀਂ ਚਲੇਗਾ ਫਿਰ ਬਹੁਤ ਹੀ ਧਰਮ ਵਿੱਚ ਗੜ ਬੜ ਮਚ ਜਾਏਗੀ॥

ਪ੍ਰੰਤੂ ਆਰਯਾ ਭਾਈ ਨੂੰ ਯਾਦ ਰਹੇ ਜੋ ਖਾਲਸਾ ਵਿੱਚ ਇਹ ਬਖੇੜਾ ਨਹੀਂ ਹੈ ਅਰ ਨਾ ਇਸ ਦਾ ਝਗੜਾ ਸਾਡੇ ਪੈਦਾ ਹੀ ਹੋ ਸਕਦਾ ਹੈ, ਇਸ ਵਾਸਤੇ ਅਸੀਂ ਭੀ ਆਪ ਅੱਗੇ ਵੱਡੇ ਪ੍ਰੇਮ ਨਾਲ ਪ੍ਰਾਰਥਨਾ ਕਰਦੇ ਹਾਂ ਕਿ ਆਪ ਇਸ ਝਗੜੇ ਦੀ ਅਗਨੀ ਨੂੰ ਅਪਨੇ ਸਮਾਜਕ ਤੰਦੂਰਾਂ ਵਿੱਚ ਹੀ ਪ੍ਰਜੁਲਤ ਰੱਖੋ ਅਤੇ ਇਧਰ ਸਾਡੇ ਮੰਦਰ ਪਰ ਅੰਗਾਰ ਸੁੱਟਨ ਦਾ ਯਤਨ ਨਾ ਕਰੋ!

## ਨੀਤੀ ਬਚਨ

***ਦੋਹਿਰਾ***

***ਖਿਨ ਤੁਸਟੇ ਖਿਨ ਰੁਸਟ ਹੋ ਖਿਨ ਪ੍ਰੀਤੀ ਖਿਨ ਬੋਧ।***
***ਐਸੋ ਮੀਤ ਨ ਹੋਤ ਹੈ ਸੁਖ ਕੋ ਕਾਰਨ ਸੋਧ॥***

ਇਸ ਨੀਤੀ ਬਚਨ ਦਾ ਭਾਵ ਇਹ ਹੈ ਕਿ ਦੋ ਮ੍ਰਿਤ੍ਰ ਇੱਕ ਪਲ ਵਿੱਚ ਆਨੰਦ ਅਤੇ ਦੂਜੇ ਪਲ ਵਿੱਚ ਭੰਗ ਹੋ ਜਾਂਦਾ ਹੈ, ਅਰ ਇਸੇ ਤਰ੍ਹਾਂ ਇੱਕ ਖਿਨ ਵਿੱਚ ਪ੍ਰੇਮ ਅਤੇ ਖਿਨ ਵਿੱਚ ਕ੍ਰੋਧ ਕਰ ਲੈਂਦਾ ਹੈ, ਐਸਾ ਮਿੱਤ੍ਰ ਪ੍ਰੀਤੀ ਰੱਖਨ ਦੇ ਜੰਗ ਨਹੀਂ ਹੋ ਸਕਦਾ ਕਯੋਂਕਿ ਐਸੇ ਸੱਜਨ ਦੀ ਪ੍ਰੀਤੀ ਤੇ ਸਰਬਦਾ ਸੁਖ ਦੀ ਸੰਭਾਵਨਾ ਨਹੀਂ ਹੁੰਦੀ, ਇਸ ਵਾਸਤੇ ਮਿਤ੍ਰ ਐਸਾ ਹੋਨਾ ਚਾਹੀਏ ਜੋ ਅਕਾਰਣ ਅਪਨੇ ਸੁਭਾਵ ਨੂੰ ਖਿਣ ਭੰਗਰ ਨਾ ਕਰੇ॥

## ਖ਼ਾਲਸਾ ਅਖ਼ਬਾਰ ਲਾਹੌਰ

22 ਸਤੰਬਰ 1899

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼

ਇਨ੍ਹਾਂ ਸੰਸਾਰੀ ਜੀਵਾਂ ਨੇ ਉਸ ਪਰਮਾਤਮਾਂ ਨੂੰ ਅਪਨੇ 2 ਖਿਆਲਾਂ ਅਨੁਸਾਰ ਕਿਸੇ ਨਾ ਕਿਸੇ ਖਾਸ ਜਗ੍ਹਾ ਵਿੱਚ ਨਿਵਾਸ ਕਰਦੇ ਅੰਗੀਕਾਰ ਕੀਤਾ ਹੋਇਆ ਹੈ ਅਰ ਉਸਦੇ ਖਾਸ 2 ਕੰਮ ਦੱਸੇ ਹੋਏ ਹਨ, ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਉਸ ਪ੍ਰਮਾਤਮਾਂ ਦੇ ਲਖਨ ਇਸ ਪ੍ਰਕਾਰ ਕਰਦੇ ਹਨ, ਯਥਾ:-

*"ਤੂੰ ਘਟ ਘਟ ਅੰਤਰਿ ਸਰਬ ਨਿਰੰਤਰ,*
*ਜੀ ਹਰਿ ਏਕੋ ਪੁਰਖ ਸਮਾਣਾ॥*
*ਇੱਕ ਦਾਤੇ ਇੱਕ ਭੇਖਾਰੀ ਜੀ,*
*ਸਭ ਤੇਰੇ ਚੋਜ ਵਿਡਾਣਾ॥*
*ਤੂੰ ਆਪੇ ਦਾਤਾ ਆਪੇ ਭੁਗਤਾ ਜੀ*
*ਹਉ ਤੁਧੁ ਬਿਨ ਅਵਰ ਨਾ ਜਾਣਾ॥*
*ਤੂੰ ਪਾਰ ਬ੍ਰਹਮ ਬੇਅੰਤੁ ਬੇਅੰਤੁ ਜੀ*
*ਤੇਰੇ ਕਿਆ ਗੁਣ ਆਖਿ ਵਖਾਣਾ॥*
*ਜੋ ਸੇਵਹਿ ਜੋ ਸੇਵਹਿ ਤੁਧੁ ਜੀ*
*ਜਨ ਨਾਨਕ ਤਿਨ ਕੁਰਬਾਣਾ॥ "*

ਇਸ ਪਵਿੱਤ੍ਰ ਸ਼ਬਦ ਵਿੱਚ ਗੁਰੂ ਜੀ ਮਹਾਰਾਜ ਨੇ ਅਕਾਲਪੁਰਖ ਦੀ ਮਹਾਨ ਮਹਿਮਾਂ ਦਾ ਇਸ ਪ੍ਰਕਾਰ ਕਥਨ ਕੀਤਾ ਹੈ ਕਿ ਹੇ ਅਕਾਲਪੁਰਖ ਆਪ ਸੰਪੂਰਨ ਸ੍ਰਿਸ਼ਟੀ ਦੇ ਵਿੱਚ ਪ੍ਰਿਤਿ 2 ਬਯਾਪਕ ਹੋ ਅਤੇ ਫਿਰ ਸਭ ਵਿੱਚ ਨਿਰੰਤਰ ਹੋ ਅਰਥਾਤ ਆਪ ਵਿੱਚ ਕੋਈ ਕਿਸੇ ਪ੍ਰਕਾਰ ਦਾ ਭੇਦ ਨਹੀਂ ਹੈ ਕਿੰਤੂ ਆਪ ਅਦਵੈਤ ਰੂਪ ਹੋ ਕੇ ਸਭ ਦੇ ਸਵਾਮੀ ਹੋਕਰ ਸਭ ਵਿੱਚ ਸਮਾ ਰਹੇ ਹੋ॥

ਫਿਰ ਹੇ ਅਕਾਲਪੁਰਖ ਆਪ ਦੀ ਇਹ ਸੰਸਾਰਕ ਰਚਨਾ ਇਕੋ ਅਜੇਹੀ ਅਧਭੁਤ ਹੈ ਜੋ ਕੋਈ ਇਸ ਵਿੱਚ ਦਾਤਾ ਹੋ ਕੇ ਦਾਨ ਦੇ ਰਿਹਾ ਹੈ ਅਤੇ ਕੋਈ ਭਿਖਾਰੀ ਹੋ ਕੇ ਭਿਖਿਆ ਮੰਗਦਾ ਹੈ ਪ੍ਰੰਤੂ ਵਿਚਾਰ ਕੇ ਦੇਖਨ ਤੇ ਇਹ ਸਾਰੇ ਤੇਰੀ ਮਹੱਤਤਾ ਦੇ ਹੀ ਚੋਜ ਅਰਥਾਤ ਖੇਲ ਹਨ ਕਿਉਂਕਿ ਇਨ੍ਹਾਂ ਚਰਤਾ ਤੇ ਬਿਨਾਂ ਤੇਰੇ ਅਧਭੁਤ ਰੰਗਾਂ ਦਾ ਪਤਾ ਨਹੀਂ ਲਗਦਾ ਪ੍ਰੰਤੂ ਹੇ ਪਰਮਾਤਮਾਂ ਮੈਂ ਦਾਤਾ ਦੀ ਜਗ੍ਹਾ ਦਾਨ ਦੇਨੇ ਵਾਲਾ ਅਤੇ ਭੋਗਤਾ ਦੀ ਥਾਂਇ ਭੋਗਨੇ ਵਾਲਾ ਆਪ ਤੇ ਬਿਨਾਂ ਕਿਸੇ ਦੂਸਰੇ ਨੂੰ ਨਹੀਂ ਜਾਨਦਾ ਕਿਉਂਕਿ ਦਾਤਾ ਵਿੱਚ ਦਾਨ ਸ਼ਕਤੀ ਅਤੇ ਭੋਗਤਾ ਵਿੱਚ ਭੋਗ ਦੀ ਸਮਰੱਥਾ ਇਹ ਕੇਵਲ ਆਪ ਦੀ ਹੀ ਵੱਲੋਂ ਪ੍ਰਦਾਨ ਕੀਤੀ ਹੋਈ ਹੈ॥

ਇਸੀ ਵਾਸਤੇ ਆਪ ਪਾਰਬ੍ਰਹਮ ਜੋ ਸਭ ਦਾ ਪਰਾ ਅਰਥਾਤ ਆਸਰਾ ਰੂਪ ਬਯਾਪਕ ਅਰ ਵੱਡਯਾ ਤੇ ਭੀ ਵੱਡੇ ਖਯਾਲ ਕੀਤੇ ਜਾਂਦੇ ਹੋ, ਜਿਸਤੇ ਮੈਂ ਤੇਰੇ ਕਿਹੜੇ 2 ਗੁਣਾਂ ਦਾ ਕਥਨ ਕਰਕੇ ਦੱਸਾਂ, ਤਾਂਤੇ ਹੇ ਮਹਾਨ ਸ਼ਕਤੀ ਵਾਨ ਪਰਮਾਤਮਾਂ ਮੈਂ ਤੇਰੀ ਇਸ ਸਮਰੱਥਾ ਅਤੇ ਰਚਨਾਂ ਨੂੰ ਦੇਖਕੇ ਅਚੰਭਾ ਹੋ ਰਿਹਾ ਹਾਂ ਅਤੇ ਤੇਰੇ ਐਸੇ ਸੁੰਦ੍ਰ ਸਰੂਪ ਨੂੰ ਜੋ ਮਹਾਤਮਾ ਲੋਗ ਨਿਤ ਪ੍ਰਤਿ ਇੱਕ ਚਿੱਤ ਹੋਕੇ ਅਰਾਧਨ ਕਰ ਰਹੇ ਹਨ ਸੋ ਐਸੇ ਪੁਰਖਾਂ ਦੇ ਭੀ ਬਲਹਾਰ ਜਾਂਦਾ ਹਾਂ ਜਿਨ੍ਹਾਂ ਦਾ ਪ੍ਰੇਮ ਇੱਕ ਆਪ ਦੇ ਨਾਲ ਹੀ ਹੈ ਅਤੇ ਸੰਸਾਰ ਵੱਲੋਂ ਉਪਰਾਮ ਹਨ॥

ਕਿਆ ਇਸ ਸ਼ਬਦ ਦੇ ਪੜ੍ਹਨੇ ਹਾਰੇ ਭਾਈ ਭੀ ਕਦੇ ਉਸ ਪਰਮਾਤਮਾਂ ਦੀ ਓਟ ਨੂੰ ਤਯਾਗ ਕਰਕੇ ਕਿਸੇ ਹੋਰ ਸੰਸਾਰਕ ਕ੍ਰਿਤਮ ਪਦਾਰਥਾਂ ਵੱਲ ਭਟਕਨਗੇ?

## ਪੱਤ੍ਰ ਪ੍ਰੇਰਕਾਂ ਦੇ ਪੱਤ੍ਰ

ਪੱਤ੍ਰ ਪ੍ਰੇਰਕ ਅਪਨੀ ਹਾਇ ਦੇ ਆਪ ਜ਼ਿੰਮੇਵਾਰ ਹਨ

## ਗੁਰੂ ਬਣਨ ਦੀ ਕੋਸ਼ਸ਼

ਸ੍ਰੀਮਾਨ ਭਾਈ ਦਿੱਤ ਸਿੰਘ ਜੀ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ, ਕ੍ਰਿਪਾ ਕਰਕੇ ਇਸ ਮੇਰੇ ਹੇਠ ਲਿਖੇ ਹੋਏ ਥੋੜੇ ਜੇਹੇ ਲੇਖ ਨੂੰ ਅਖਬਾਰ ਦੁਆਰਾ ਪ੍ਰਗਟ ਕਰੋ॥

ਬੁੱਧ, ਵੀਰ ਅਤੇ ਸ਼ੁਕ੍ਰਵਾਰ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਬਨ੍ਹਣ, ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਗੱਦੀ ਦੇ ਤਖਤ ਪਰ ਬੈਠਣ ਅਤੇ ਸ੍ਰੀ ਗੁਰੂ ਰਾਮਦਾਸ ਜੀ ਦੇ ਜੋਤੀ ਜੋਤ ਸਮਾਉਨ ਦੇ ਗੁਰਪੁਰਬ ਵੱਡੀ ਰੌਣਕ ਨਾਲ ਮਨਾਏ ਗਏ, ਸ਼ਬਦ ਕੀਰਤਨ ਕਥਾ ਅਤੇ ਵੱਖਯਾਨ ਹੁੰਦੇ ਰਹੇ॥

ਸ਼ੁਕ੍ਰਵਾਰ ਨੂੰ ਭਾਈ ਲਾਲ ਸਿੰਘ ਜੀ ਉਪੁਦੇਸ਼ਕ ਨੇ ਵੱਖਯਾਨ ਦਿੱਤਾ ਜਿਸ ਵਿੱਚ ਪ੍ਰਗਟ ਕੀਤਾ ਕਿ ਕਈ ਗ੍ਰੰਥੀ ਗੁਰੂ ਬਣਨ ਲਈ ਹੱਥ ਪੈਰ ਮਾਰਦੇ ਹਨ, ਬਹੁਤ ਲੋਕ ਗੁਰੂ ਬਣੇ ਬੈਠੇ ਹਨ ਅਤੇ ਕਈ ਖੁਸ਼ਾਮਦੀ ਲੋਕਾਂ ਨੇ ਕਈ ਪੁਸਤਕਾਂ ਕਰਕੇ ਕਈਆਂ ਨੂੰ ਗੁਰੂ ਪ੍ਰਗਟ ਕੀਤਾ ਹੈ ਅਤੇ ਲੋਕਾਂ ਨੂੰ ਭੀ ਉਪਦੇਸ਼ ਕਰਦੇ ਹਨ ਜੋ ਗੁਰੂ ਧਾਰੋ, ਚੁਨਾਂਚਿ ਅੱਜ ਕੱਲ ਇੱਕ ਚਿੱਠੀ ਚਲਦੇ ਖਾਲਸਾ ਵਹੀਰ ਦੀ ਚਲਦੀ ਚਿੱਠੀ ਛਪਕਰ ਵੰਡੀ ਗਈ ਹੈ ਅਤੇ ਉਨ੍ਹਾਂ ਲੋਕਾਂ ਨੂੰ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਗੈਰ ਹੋਰ ਕੋਈ ਗੁਰੂ ਨਹੀਂ ਮਨਦੇ ਖੂਹਾਂ ਦੇ ਡੱਡੂ ਕਿਹਾ ਹੈ ਅਤੇ ਏਥੋਂ ਤਕ ਕੁਫ਼ਰ ਤੋਲਿਆ ਹੈ ਜੋ ਹੱਦ ਥੀਂ ਬਾਹਿਰ ਹੈ ਜੈਸੇ "ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਿਫਤਾਂ ਵਾਲਾ ਹੋਵੇ" ਕਿਆ ਕੋਈ ਐਸਾ ਆਦਮੀ ਹੈ ਜੋ ਕਲਗੀਧਰ ਦੀ ਬਰਾਬਰੀ ਕਰ ਸਕੇ? ਬਲਕੁਲ ਨਹੀਂ। ਭਾਈ ਔਤਾਰ ਸਿੰਘ ਜੀ, ਜੋ ਦੀਵਾਨ ਵਿੱਚ ਬੈਠੇ ਸੇ, ਕ੍ਰੋਧ ਦੀ ਅਗਨੀ ਨਾਲ ਲਾਲ ਹੋ ਕੇ ਬੋਲ ਉਠੇ ਕਿ ਏਹ ਸਾਫ ਹਮਲਾ ਮੇਰੇ ਪਰ ਹੈ, ਗੁਰੂ ਜ਼ਰੂਰ ਧਾਰਨਾ ਚਾਹੀਏ ਅਤੇ ਜੋ ਲੋਗ ਇਹ ਗੱਲ ਨਹੀਂ ਮੰਨਦੇ ਕਾਫ਼ਰ ਹਨ। ਬੇਸ਼ੱਕ ਮੇਰੇ ਨਾਲ ਬਹਿਸ ਚਰਚਾ ਕਰ ਲੈਣ ਜਿਸ ਪਰ ਭਾਈ ਤੇਜਾ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਮਾਣਾਂ ਨਾਲ ਸਾਬਤ ਕਰ ਦਿੱਤਾ ਜੋ ਸਿਵਾਇ ਗੁਰੂ ਗ੍ਰੰਥ ਸਾਹਿਬ ਦੇ ਔਰ ਕੋਈ ਗੁਰੂ ਨਹੀਂ ਹੈ, ਉਪਦੇਸ਼ ਦੇਣੇ ਵਾਲਾ ਉਪਦੇਸ਼ਕ ਹੈ ਯਾ ਵੱਡੇ ਭਾਈ ਦੇ ਤੁਲ ਹੈ ਅਤੇ ਓਹ ਕਦੇ ਨਹੀਂ ਕਰ ਸਕਦਾ ਜੋ ਏਹ ਮੇਰਾ ਸਿੱਖ ਹੈ। ਉਪਰੰਤ ਭਾਈ ਜੋਧ ਸਿੰਘ ਜੀ ਵਿੱਦਯਾਰਥੀ, ਸਰਦਾਰ ਜਗਤ ਸਿੰਘ ਜੀ ਸਕੱਤ੍ਰ ਅਤੇ ਭਾਈ ਲਾਲ ਸਿੰਘ ਜੀ ਨੇ ਅੱਛੀ ਤਰ੍ਹਾਂ ਸੰਗਤ ਨੂੰ ਪ੍ਰਾਰਥਨਾ ਕੀਤੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਗੁਰੂ ਹੈ ਹੋਰ ਕੋਈ ਨਹੀਂ ਜਿਸ ਪਰ ਭਾਈ ਅਵਤਾਰ ਸਿੰਘ ਜੀ ਨੂੰ ਕੋਈ ਜਵਾਬ ਨ ਬਣ ਆਇਆ ਤੇ ਭਰੇ ਦੀਵਾਨ ਵਿੱਚ ਕਿਹਾ ਕਿ ਮੈਂ ਗਲਤੀ ਪਰ ਹਾਂ ਅਰ ਆਪ ਸੱਚੇ ਹੋ॥

ਇਸ ਹਾਲ ਦੇ ਅਖਬਾਰ ਵਿੱਚ ਲਿਖਣ ਦਾ ਮੇਰਾ ਮਤਲਬ ਏਹ ਹੈ ਜੋ ਅੱਜ ਕੱਲ ਵਹੀਰ ਦੌਰੇ ਚੜ੍ਹਨ ਵਾਲਾ ਹੈ ਕਿਤੇ ਖਾਲਸਾ ਬੀਬੀਆਂ ਦਾੜ੍ਹੀਆਂ ਵੇਖ ਕੇ ਭੁੱਲ ਨਾ ਜਾਏ॥

ਪੰਥ ਦਾ ਦਾਸ ਇੱਕ ਸਿੰਘ
ਰਾਵਲਪਿੰਡੀ

## ਕੋਇਟਾ ਆਰੀਯਾ ਸਮਾਜ ਦੇ ਜਲਸੇ ਪਰ ਜਗਤ ਸਿੰਘ ਦਾ ਵੱਖਯਾਨ

ਪਿਆਰੇ ਐਡੀਟਰ ਸਾਹਿਬ ਖਾਲਸਾ ਅਖਬਾਰ ਲਾਹੌਰ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ, ਪ੍ਰਾਰਥਨਾ ਹੈ ਕਿ ਦਾਸ ਦੀ ਇਸ ਚਿੱਠੀ ਨੂੰ ਅਪਨੀ ਅਖਬਾਰ ਵਿੱਚ ਛਾਪ ਕੇ ਕ੍ਰਿਤਾਰਥ ਕਰੋ॥

ਇਸ ਜਗ੍ਹਾ ਆਰੀਯਾ ਸਮਾਜ ਦੇ ਸਾਲਾਨੇ ਜਲਸੇ ਪਰ ਬਾਬੂ ਜਗਤ ਸਿੰਘ ਜੀ ਉਪਦੇਸ਼ਕ ਆਰੀਯਾ ਸਮਾਜ ਨੇ ਆਪਨੇ ਵੱਖਯਾਨ ਵਿੱਚ ਵੇਦ ਅਰ ਗੁਰੂ ਗ੍ਰੰਥ ਸਾਹਿਬ ਜੀ ਦਾ ਸਿਧਾਂਤ ਇੱਕ ਕਰਕੇ ਕਿਹਾ ਕਿ ਖਾਲਸਾ ਤੇ ਆਰੀਯਾ ਏਕ ਹੀ ਹੈਂ ਤਾਂ ਦਾਸ ਨੇ ਕਿਹਾ ਕਿ ਅਗਰ ਏਕ ਹੈ ਤੋਂ ਫਿਰ ਦਯਾਨੰਦ ਜੀ ਨੇ ਅਪਨੀ ਸਤਿਆਰਥ ਪ੍ਰਕਾਸ਼ ਵਿੱਚ ਇਹ ਕਿਉਂ ਲਿਖਿਆ ਕਿ ਗੁਰੂ ਨਾਨਕ ਜੀ ਸੰਸਕ੍ਰਿਤ ਜ਼ਬਾਨ ਨਹੀਂ ਜਾਨਦੇ ਸੇ ਤਾਂ ਫੇਰ ਭਾਈ ਜਗਤ ਸਿੰਘ

ਜੀ ਨੇ ਜਵਾਬ ਦਿੱਤਾ ਕਿ ਸਵਾਮੀ ਦਯਾਨੰਦ ਜੀ ਨੇ ਇਹ ਲਫ਼ਜ਼ ਗਲਤੀ ਨਾਲ ਲਿਖ ਦਿੱਤਾ ਹੈ ਔਰ ਆਰੀਯਾ ਸਮਾਜ ਸਵਾਮੀ ਦਯਾਨੰਦ ਜੀ ਦੀਆਂ ਗਲਤੀਆਂ ਦੀ ਜ਼ਿੰਮੇਵਾਰ ਨਹੀਂ ਹੋ ਸਕਦੀ ਜਿਸ ਵਿੱਚ ਅਪਨੀ ਗਲਤੀਓਂ ਕਾ ਆਪ ਜ਼ਿੰਮੇਵਾਰ ਹੈ॥

ਅਬ ਸਵਾਲ ਹੈ ਕਿ ਏਕ ਜਗ੍ਹਾ ਆਰੀਯਾ ਸਮਾਜ ਦਯਾ ਨੰਦ ਕੇ ਝੰਡੇ ਪਰ ਝੁਲਾਤੀ ਹੈ ਔਰ ਦੂਸਰੀ ਜਗ੍ਹਾ ਕਹਤੀ ਹੈ ਕਿ ਹਮ ਉਸਕੇ ਜ਼ਿੰਮੇਵਾਰ ਨਹੀਂ ਹੈ ਇਹ ਬਹੁਤ ਸ਼ੋਕ ਕਾ ਵਿਸ਼ਾ ਹੈ ਕਿ ਚੇਲੇ ਹੋ ਕਰ ਕਹੇਂ ਕਿ ਹਮ ਗੁਰੂ ਕੇ ਜ਼ਿੰਮੇਵਾਰ ਨਹੀਂ ਹੋ ਸਕਤੇ ਹੈਂ ਇਹ ਸਬਬ ਬੁਜ਼ਦਿਲੀ ਕਾ ਹੈ॥'

ਲੇਖਕ ਦਾਸ ਰਾਮ ਸਿੰਘ
ਸਾਰਜੰਟ ਪੁਲੀਸ ਕੋਇਟਾ

***ਨੋਟ:-*** ਬਾਬੂ ਜਗਤ ਸਿੰਘ ਨੂੰ ਚਾਹੀਦਾ ਹੈ ਕਿ ਓਹ ਪਿਛਲਾ ਆਰੀਯਾ ਗੈਜ਼ਟ ਪੜ੍ਹਨ ਜਿਸ ਵਿੱਚ ਗੁਰਬਾਨੀ ਨੂੰ ਪੰਜਾਬੀ ਢਕੌਂਸਲੇ ਲਿਖਿਆ ਹੈ, ਅਸੀਂ ਹੈਰਾਨ ਹਾਂ ਕਿ ਇਹ ਧੋਖੇਬਾਜ਼ੀ ਕਿਉਂ ਹੋ ਰਹੀ ਹੈ।

ਐ:ਖਾ:ਅ:

## ਖਾਲਸਾ ਧਰਮ ਪ੍ਰਚਾਰ

### ਅਫ਼ਰੀਕਾ

### ਦੋਹਿਰਾ

*ਤੀਨ ਲੋਕ ਕੋ ਪਤ ਜੋਊ ਅਕਾਲਪੁਰਖ ਸੁਖ ਧਾਮ।*
*ਚਰਨ ਕਮਲ ਸਿਰ ਨਿਆਯ ਕਰ ਰਟੂੰ ਆਠ ਹੀ ਜਾਮ॥*

### ਕਬਿੱਤ

ਐਡੀਟਰ ਪਿਆਰੇ ਭਾਈ ਦਿੱਤ ਸਿੰਘ ਸਾਹਿਬ ਜੀ ਕਰਕੇ ਧਿਆਨ ਖੁਸ਼ਖਬਰੀ ਸੁਨੀਜੀਏ। ਦੇਖਿਆ ਜੋ ਹਾਲ ਸੋਈ ਲਿਖਿਆ ਸੁਧਾਰ ਅਤਿ ਖਾਲਸਾ ਅਖਬਾਰ ਮੇਂ ਛਪਾਇ ਇਸ ਦੀਜੀਏ॥ ਪਾਂਚ ਹੈਂ ਕਬਿੱਤ ਖਟ ਦੋਹਿਰਾ ਜੀ ਲੀਜੇ ਸੁਣ ਔਰ ਭੂਲ ਚੂਕ ਹੋ ਤੋ ਮੁਝੇ ਮਾਫ ਕੀਜੀਏ।

ਦਾਸ ਊਧਮ ਸਿੰਘ

## ਗੁਰ ਰੀਤੀ ਅਨੁਸਾਰ ਚਲਾਣੇ

### ਕੰੜੀਲਾ

ਸ੍ਰੀ ਯੁਤ ਕ੍ਰਿਪਾ ਸਾਗਰ ਭਾਈ ਦਿੱਤ ਸਿੰਘ ਜੀ ਗਯਾਨੀ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ। ਕ੍ਰਿਪਾ ਕਰਕੇ ਇਸ ਚਿੱਠੀ ਨੂੰ ਖਾਲਸਾ ਅਖਬਾਰ ਦੇ ਕਿਸੀ ਕਾਲਮ ਮੇਂ ਜਗ੍ਹਾ ਦੇਵੇਂ॥

ਭਾਈ ਸੁਬਨ ਸਿੰਘ ਜੀ ਉਪਮੰਤ੍ਰੀ ਸ੍ਰੀ ਗੁਰੂ ਸਿੰਘ ਸਭਾ ਕੰੜੀਲਾ ਦਾ ਛੋਟਾ ਭੁਜੰਗੀ ਭੀ ਇਸ ਸੰਸਾਰ ਤੇ ਕੂਚ ਕਰ ਗਿਆ ਹੈ ਜਿਨ੍ਹਾਂ ਦੇ ਵੱਡੇ ਸੁਪੁੱਤ੍ਰ ਡਾ. ਅਮੀਰ ਸਿੰਘ ਜੀ ਭੀ ਥੋੜੇ ਚਿਰ ਥੋਂ ਗੁਰਪੁਰੀ ਨੂੰ ਸੁਧਾਰ ਗਏ ਹਨ॥

ਭਾਈ ਸਾਹਿਬ ਨੇ ਦੁਹਾਂ ਦੇ ਚਲਾਣੇ ਪੂਰੀ 2 ਗੁਰ ਮ੍ਰਿਯਾਦਾ ਅਨੁਸਾਰ ਕੀਤੇ ਹਨ ਅਤੇ ਭਾਣਾ ਮੰਨਿਆ ਹੈ। ਅਸੀਂ ਅਕਾਲ ਪੁਰਖ ਅੱਗੇ ਅਰਦਾਸ ਕਰਦੇ ਹਾਂ ਕਿ ਉਨ੍ਹਾਂ ਭੁਜੰਗੀਆਂ ਦੇ ਆਤਮਾਂ ਨੂੰ ਸੁਖ ਪ੍ਰਦਾਨ ਕਰੇ ਤੇ ਭਾਈ ਸਾਹਿਬ ਦੇ ਚਿੱਤ ਨੂੰ ਸ਼ਾਂਤੀ ਬਖਸ਼ੇ॥

ਲੇਖਕ ਦਾਸ ਵਜ਼ੀਰ ਸਿੰਘ
ਮੈਡੀਕਲ ਸਟੂਡੰਟ ਲਾਹੌਰ,
ਕੰੜੀਲਾ ਜ਼ਿਲਾ ਰਾਵਲਪਿੰਡੀ

### ਪਟਿਆਲਾ

ਪਯਾਰੇ ਐਡੀਟਰ ਜੀ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ॥
ਸਰਦਾਰ ਬਦਨ ਸਿੰਘ ਸਾਹਿਬ ਵਕੀਲ ਰੋਪੜ ਦੀ ਭਾਈ ਸਾਹਿਬ ਨੇ ਇਸ ਅਸਾਰ ਸੰਸਾਰ ਤੇ ਕੂਚ ਕੀਤਾ ਜਿਨ੍ਹਾਂ ਦਾ ਸਾਰਾ ਮ੍ਰਿਤਕ ਸੰਸਕਾਰ ਉਨ੍ਹਾਂ ਨੇ ਗੁਰ ਮਰਯਾਦਾ ਅਨੁਸਾਰ ਕੀਤਾ॥

ਬਹੁਤ ਸਾਰੇ ਉਹ ਲੋਗ ਜੋ ਆਖਦੇ ਹੁੰਦੇ ਸਨ ਕਿ ਗੁਰ ਰੀਤੀ ਕਿਸ ਦਾ ਨਾਉਂ ਹੈ ਉਨ੍ਹਾਂ ਨੇ ਅਪਨੀ ਅੱਖੀਂ ਦੇਖ ਕਰ ਵੱਡਾ ਆਨੰਦ ਪ੍ਰਗਟ ਕੀਤਾ॥

ਆਸਾ ਪੈਂਦੀ ਹੈ ਕਿ ਜੇ ਇਸ ਦੇਸ਼ ਵਿੱਚ ਇਸੇ ਤਰ੍ਹਾਂ ਅੱਛੇ 2 ਪੁਰਖ ਅਪਨੇ ਧਰਮ ਵੱਲ ਖਯਾਲ ਕਰਦੇ ਰਹੇ ਤਾਂ ਜਰੂਰ ਹੈ ਜੋ ਧਰਮ ਉਨੱਤੀ ਹੋ ਜਾਏਗੀ॥

ਲੇਖਕ ਇੱਕ ਸਿੰਘ
ਦ੍ਰਿਸ਼ਟਾ ਪਟਿਆਲਾ

# ਜਾਂਬਾਜ਼ ਯੋਧਾ ਤੇ ਜੇਤੂ ਜਰਨੈਲ-ਬਾਬਾ ਬੰਦਾ ਸਿੰਘ ਬਹਾਦਰ

ਡਾ. ਹਰਚੰਦ ਸਿੰਘ ਸਰਹਿੰਦੀ

ਗੁਰੂ ਗੋਬਿੰਦ ਸਿੰਘ ਤੋਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਨੂੰ ਸਿੱਖ ਇਤਿਹਾਸ ਵਿੱਚ ਇੱਕ ਨਿਧੜਕ ਯੋਧੇ ਅਤੇ ਸਿਦਕੀ ਸੈਨਿਕ ਕਮਾਂਡਰ ਵਜੋਂ ਮਾਨਤਾ ਹਾਸਲ ਹੈ। ਉਹ ਪੰਜਾਬ ਦੇ ਇਤਿਹਾਸਕ ਰੰਗ-ਮੰਚ 'ਤੇ ਅਚਾਨਕ ਇੱਕ ਨਾਇਕ ਦੇ ਰੂਪ ਵਿੱਚ ਉੱਭਰ ਕੇ ਸਾਹਮਣੇ ਆਇਆ। ਉਸ ਦੀ ਸੁਚੱਜੀ ਅਗਵਾਈ ਹੇਠ ਸਿੱਖਾਂ ਨੇ ਮੁਗਲਾਂ ਨੂੰ ਪਹਿਲੀ ਵੇਰ ਸਿੱਖ ਸ਼ਕਤੀ ਦਾ ਅਹਿਸਾਸ ਕਰਵਾਇਆ ਅਤੇ ਗ਼ਜ਼ਨਵੀ, ਤੈਮੂਰ ਤੇ ਬਾਬਰ ਦੇ ਖ਼ਾਨਦਾਨਾਂ ਵਿਚੋਂ ਅਖਵਾਉਣ ਵਾਲਿਆਂ ਦੀ ਆਨ ਤੇ.ਸ਼ਾਨ ਨੂੰ ਮਿੱਟੀ ਵਿੱਚ ਮਿਲਾ ਕੇ ਰੱਖ ਦਿੱਤਾ। ਬੇਸ਼ੱਕ ਕਹਾਣੀ ਦਾ ਪਲਾਟ ਗੁਰੂ ਗੋਬਿੰਦ ਸਿੰਘ ਨੇ ਬਣਾਇਆ, ਅਦਾਕਾਰ ਵੀ ਗੁਰੂ ਗੋਬਿੰਦ ਸਿੰਘ ਨੇ ਆਪ ਸਿਆਣਪ ਨਾਲ ਤਿਆਰ ਕੀਤੇ, ਪਰ ਇਹ ਬੰਦਾ ਬਹਾਦਰ ਹੀ ਸੀ, ਜਿਸ ਨੇ ਅਦਾਕਾਰਾਂ ਨੂੰ ਲੋਕਾਂ ਸਾਹਮਣੇ ਲਿਆਂਦਾ ਅਤੇ ਚੰਗੀ ਤਰ੍ਹਾਂ ਖਿਡਾਇਆ। ਗੁਰੂ ਗੋਬਿੰਦ ਸਿੰਘ ਨੇ ਬੀਜ ਬੀਜਿਆ ਤੇ ਫ਼ਸਲ ਬੰਦੇ ਨੇ ਕੱਟੀ, ਡਾ. ਗੋਕਲ ਚੰਦ ਨਾਰੰਗ। ਗੱਲ ਕੀ, ਬਾਬਾ ਬੰਦਾ ਸਿੰਘ ਬਹਾਦਰ ਨੇ ਮੁਗ਼ਲਾਂ ਦੇ ਅਜਿੱਤ ਹੋਣ ਦੇ ਘੁਮੰਡ ਨੂੰ ਤੋੜ ਕੇ ਰੱਖ ਦਿੱਤਾ ਅਤੇ ਜ਼ੁਲਮੋਂ-ਜਬਰ ਨਾਲ ਨੱਕੋ-ਨੱਕ ਭਰੀ ਸਲਤਨਤ ਨੂੰ ਢਹਿ-ਢੇਰੀ ਕਰਨ ਦੀ ਸ਼ੁਰੂਆਤ ਕੀਤੀ।

ਅਠਾਰ੍ਹਵੀਂ ਸਦੀ ਵਿੱਚ ਮੁਗਲਾਂ ਦੇ ਅਤਿਆਚਾਰਾਂ ਵਿਰੁੱਧ ਤਲਵਾਰ ਉਠਾਉਣ ਵਾਲੇ ਇਸ ਲਾਸਾਨੀ ਯੋਧੇ ਦਾ ਜਨਮ 16 ਅਕਤੂਬਰ, 1670 ਈ. ਨੂੰ ਜੰਮੂ-ਕਸ਼ਮੀਰ ਦੇ ਪੁਣਛ ਜ਼ਿਲ੍ਹੇ ਦੇ ਇੱਕ ਛੋਟੇ ਜਿਹੇ ਪਿੰਡ ਰਾਜੌਰੀ ਵਿਖੇ ਹੋਇਆ। ਬੰਦਾ ਬਹਾਦਰ ਦਾ ਬਚਪਨ ਦਾ ਨਾਂ ਲਛਮਣ ਦਾਸ ਸੀ। ਉਸ ਦਾ ਪਿਤਾ ਰਾਮਦੇਵ (ਰਾਜਪੂਤ) ਇੱਕ ਸਧਾਰਨ ਕਿਸਾਨ ਸੀ। ਬੰਦਾ ਬਹਾਦਰ ਦਾ ਬਚਪਨ ਬਹੁਤ ਕਰਕੇ ਅਨਜਾਣਿਆ ਹੀ ਹੈ। ਹਾਂ! ਉਹ ਛੋਟੀ ਉਮਰੇ ਹੀ ਇੱਕ ਅੱਛਾ ਘੋੜ-ਸਵਾਰ, ਪੱਕਾ ਨਿਸ਼ਾਨੇਬਾਜ਼ ਤੇ ਚੰਗਾ ਸ਼ਿਕਾਰੀ ਬਣ ਗਿਆ ਸੀ।

ਲਛਮਨ ਦਾਸ 15 ਕੁ ਵਰ੍ਹਿਆਂ ਦੀ ਉਮਰ ਵਿੱਚ ਹੀ ਘਰ-ਬਾਰ ਤਿਆਗ ਕੇ ਬੈਰਾਗੀ ਬਣ ਗਿਆ ਸੀ ਅਤੇ ਉਸ ਦੇ ਗੁਰੂ ਨੇ ਉਸ ਦਾ ਨਾਂ ਬਦਲ ਕੇ ਮਾਧੋ-ਦਾਸ ਰੱਖ ਦਿੱਤਾ। ਵੱਖ ਵੱਖ ਥਾਵਾਂ ਦੀ ਯਾਤਰਾ ਕਰਨ ਉਪਰੰਤ ਮਾਧੋ ਦਾਸ ਨੇ ਨਾਂਦੇੜ ਦੇ ਨੇੜੇ ਗੋਦਾਵਰੀ ਦਰਿਆ ਦੇ ਕੰਢੇ, ਇੱਕ ਸ਼ਾਂਤ ਤੇ ਸੁੰਦਰ ਸਥਾਨ 'ਤੇ ਆਪਣਾ ਟਿਕਾਣਾ ਬਣਾ ਲਿਆ। ਇਸ ਸਥਾਨ 'ਤੇ ਹੀ 3 ਸਤੰਬਰ 1708 ਨੂੰ ਗੁਰੂ ਗੋਬਿੰਦ ਸਿੰਘ ਦੀ ਮਾਧੋ ਦਾਸ ਨਾਲ ਪਹਿਲੀ ਮੁਲਾਕਾਤ ਹੋਈ।

ਇਤਿਹਾਸ ਦੇ ਅਤਿ ਨਾਜ਼ਕ ਦੌਰ ਵਿੱਚ ਸਿੱਖਾਂ ਦੀ ਰਹਿਨੁਮਾਈ ਕਰਨ ਲਈ ਗੁਰੂ ਸਾਹਿਬ ਨੇ ਬੜੇ ਨਾਟਕੀ ਢੰਗ ਨਾਲ ਮਾਧੋ ਦਾਸ ਦੀ ਚੋਣ ਕੀਤੀ। ਮੁਗ਼ਲਾਂ ਨਾਲ ਸਿੱਧੀ ਟੱਕਰ ਲੈਣ ਲਈ ਚੁਣੇ ਗਏ ਇਸ ਲਾਸਾਨੀ ਯੋਧੇ ਨੂੰ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਅੰਮ੍ਰਿਤ ਛਕਾ ਕੇ ਬੰਦਾ ਸਿੰਘ ਦਾ ਨਾਂ ਅਤੇ ਬਹਾਦਰ ਦਾ ਖ਼ਿਤਾਬ ਬਖ਼ਸ਼ਿਆ ਅਤੇ ਕੁਝ ਅਰਸੇ ਬਾਅਦ ਉਸ ਨੂੰ ਖ਼ਾਲਸੇ ਦਾ ਜਥੇਦਾਰ ਥਾਪ ਕੇ ਪੰਜਾਬ ਭੇਜਿਆ। ਸਲਾਹਕਾਰਾਂ ਵਜੋਂ ਪੰਜ ਪਿਆਰੇ ਅਤੇ 20 ਹੋਰ ਸਿੰਘ ਨਾਲ ਭੇਜੇ। ਪੰਜ ਤੀਰ ਅਤੇ ਇੱਕ ਨਗਾਰਾ ਬਖ਼ਸ਼ਿਆ। (ਬੰਦਾ ਬਹਾਦਰ ਅਕਤੂਬਰ 1708 ਦੇ ਆਸ-ਪਾਸ ਪੰਜਾਬ ਲਈ ਰਵਾਨਾ ਹੋਇਆ)

ਨਾਂਦੇੜ ਤੋਂ ਦਿੱਲੀ ਪਹੁੰਚਣ ਤੱਕ ਬੰਦਾ ਬਹਾਦਰ ਨਾਲ ਕੇਵਲ ਗਿਣਤੀ ਦੇ ਸਿੰਘ ਸਨ। ਰੋਹਤਕ-ਸੋਨੀਪਤ ਦੇ ਇਲਾਕੇ ਵਿੱਚ ਦਾਖ਼ਲ ਹੋਣ ਉਪਰੰਤ ਖ਼ਾਲਸਾ ਵਹੀਰ ਸਹੇਰੀ-ਖੰਡਾ ਨਾਂ ਦੇ ਦੋ ਜੁੜਵੇਂ ਪਿੰਡਾਂ ਦੀ ਜੂਹ ਵਿੱਚ ਰੁਕੀ, ਤਾਂ ਕਿ ਅਗਲੀ ਰਣਨੀਤੀ ਤੈਅ ਕੀਤੀ ਜਾ ਸਕੇ। ਇੱਥੋਂ ਹੀ ਬੰਦਾ ਬਹਾਦਰ ਨੇ ਪੰਜਾਬ ਦੇ ਸਿੱਖਾਂ ਦੇ ਨਾਂ ਪੱਤਰ ਲਿਖੇ ਅਤੇ ਗੁਰੂ ਸਾਹਿਬ ਵੱਲੋਂ ਜਾਰੀ ਕੀਤੇ ਹੁਕਮਨਾਮੇ ਭੇਜੇ। ਸੰਦੇਸ਼ ਮਿਲਦਿਆਂ ਹੀ, ਸਿੱਖਾਂ ਨੇ ਰਵਾਇਤੀ ਹਥਿਆਰਾਂ ਨਾਲ ਲੈਸ ਹੋ ਕੇ ਸਹੇਰੀ-ਖੰਡਾ ਵਿਖੇ ਪਹੁੰਚਣਾ ਸ਼ੁਰੂ

ਕਰ ਦਿੱਤਾ। ਕੁਝ ਲੁਟੇਰੇ ਤੇ ਚੋਰ-ਡਾਕੂ ਵੀ ਨਾਲ ਆ ਰਲੇ।

ਸਿੱਖ ਸੰਗਤਾਂ ਦੇ ਉੱਚ ਮਨੋਬਲ ਤੋਂ ਉਤਸ਼ਾਹਿਤ ਹੋ ਕੇ ਬੰਦਾ ਬਹਾਦਰ ਨੇ ਨੇੜੇ ਹੀ ਸੋਨੀਪਤ 'ਤੇ ਹਮਲਾ ਕਰਕੇ ਆਪਣੀਆਂ ਸੈਨਿਕ ਮੁਹਿੰਮਾਂ ਦਾ ਸ਼੍ਰੀ ਗਣੇਸ਼ ਕੀਤਾ ਅਤੇ ਮੁਗ਼ਲ ਰਾਜਧਾਨੀ ਦੇ ਨੱਕ ਹੇਠ ਪਹਿਲੀ ਜਿੱਤ ਪ੍ਰਾਪਤ ਕੀਤੀ। ਲਗਦੇ ਹੱਥ ਹੀ ਕੈਥਲ ਨੇੜਿਉਂ ਸ਼ਾਹੀ ਖ਼ਜ਼ਾਨਾ ਲੁੱਟ ਲਿਆ ਅਤੇ ਕੈਥਲ 'ਤੇ ਵੀ ਕਬਜ਼ਾ ਕਰ ਲਿਆ। ਬੰਦਾ ਬਹਾਦਰ ਦਾ ਜੋਸ਼, ਹੌਸਲਾ ਤੇ ਗਤੀ ਬੇਮਿਸਾਲ ਸੀ। ਉਸ ਨੇ ਥੋੜ੍ਹੇ ਅਰਸੇ ਵਿੱਚ ਹੀ ਸਮਾਣਾ, ਘੁੜਾਮ, ਠਸਕਾ, ਸ਼ਾਹਬਾਦ ਮੁਸਤਫ਼ਾਬਾਦ, ਕਪੂਰੀ, ਸਢੌਰਾ ਤੇ ਛੱਤ-ਬਨੂੜ ਵਰਗੇ ਮੋਗਲਾਂ ਦੇ ਗੜ੍ਹਾਂ ਨੂੰ ਆਪਣੇ ਅਧੀਨ ਕਰ ਲਿਆ। ਸੂਬਾ ਸਰਹਿੰਦ (ਵਜ਼ੀਰ ਖ਼ਾਂ) ਨੂੰ ਤਾਂ ਉਹ ਲੋਹੇ ਦਾ ਸੁਹਾਗਾ ਬਣ ਕੇ ਟੱਕਰਿਆ ਅਤੇ ਉਸ ਨੂੰ ਭੋਇ 'ਚ ਰਲਾ ਕੇ ਰੱਖ ਦਿੱਤਾ। ਸਰਹਿੰਦ ਦੀ ਜਿੱਤ (12 ਮਈ 1710) ਨੇ ਸਿੱਖਾਂ ਲਈ ਜਿੱਤ ਦੇ ਦਰਵਾਜ਼ੇ ਖੋਲ੍ਹ ਦਿੱਤੇ। ਇਸੇ ਦੌਰਾਨ ਬੰਦਾ ਬਹਾਦਰ ਨੇ ਸੁਤੰਤਰ ਸਿੱਖ ਰਾਜ ਦੀ ਘੋਸ਼ਣਾ ਕਰ ਦਿੱਤੀ ਅਤੇ ਲੋਹਗੜ੍ਹ (ਮੁਖਲਿਸਗੜ੍ਹ) ਨੂੰ ਆਪਣੀ ਰਾਜਧਾਨੀ ਬਣਾਇਆ। ਇਥੋਂ ਹੀ ਗੁਰੂ ਨਾਨਕ- ਗੁਰੂ ਗੋਬਿੰਦ ਸਿੰਘ ਦੇ ਨਾਂ 'ਤੇ ਸਿੱਕਾ ਜਾਰੀ ਕੀਤੀ।

ਜਿੱਤਾਂ ਦਾ ਸਿਲਸਿਲਾ ਨਿਰੰਤਰ ਜਾਰੀ ਰਿਹਾ। ਘੁੜਾਣੀ, ਮਲੇਰਕੋਟਲਾ, ਰਾਇ ਕੋਟ ਆਦਿ 'ਤੇ ਹਮਲੇ ਕੀਤੇ ( ਪਰ ਮਲੇਰਕੋਟਲਾ ਸ਼ਹਿਰ ਨੂੰ ਕੋਈ ਨੁਕਸਾਨ ਨਹੀਂ ਪਹੁੰਚਾਇਆ) ਜਮੁਨਾ ਪਾਰ ਦੇ ਇਲਾਕਿਆਂ, ਜਿਨ੍ਹਾਂ ਵਿੱਚ ਸਹਾਰਨਪੁਰ, ਜਲਾਲਾਬਾਦ ਤੇ ਨਨੌਤਾ ਮੁੱਖ ਤੌਰ 'ਤੇ ਸ਼ਾਮਲ ਹਨ, 'ਤੇ ਜਿੱਤਾਂ ਪ੍ਰਾਪਤ ਕੀਤੀਆਂ। ਇਸ ਦੇ ਨਾਲ ਹੀ ਮਾਝੇ ਅਤੇ ਦੁਆਬੇ ਵਿੱਚ ਸਿੱਖ ਉੱਠ ਖੜ੍ਹੇ ਹੋਏ। ਅਕਤੂਬਰ, 1710 ਨੂੰ ਰਾਹੋਂ ਵਿਖੇ ਹੋਏ ਘਮਸਾਨ ਦੇ ਯੁੱਧ ਵਿੱਚ ਬੰਦਾ ਬਹਾਦਰ ਦੀ ਜਿੱਤ ਹੋਈ। ਫ਼ਲਸਰੂਪ, ਛੇਤੀ ਹੀ ਜਲੰਧਰ ਦੁਆਬੇ ਦੇ ਸਾਰੇ ਇਲਾਕਿਆਂ, ਜਿਨ੍ਹਾਂ ਵਿੱਚ ਜਲੰਧਰ ਤੇ ਹੁਸ਼ਿਆਰਪੁਰ ਵੀ ਸ਼ਾਮਲ ਸਨ, ਉਤਿ ਖਾਲਸੇ ਦਾ ਅਧਿਕਾਰ ਹੋ ਗਿਆ। ਇਸ ਤੋਂ ਬਾਅਦ ਬੰਦਾ ਬਹਾਦਰ ਨੇ ਅੰਮ੍ਰਿਤਸਰ, ਬਟਾਲਾ, ਕਲਾਨੌਰ ਤੇ ਪਠਾਨਕੋਟ ਜਾ ਮੱਲੇ। ਛੇਤੀ ਹੀ ਸਿੱਖ ਲਾਹੌਰ ਦੀਆਂ ਕੰਧਾਂ ਤੱਕ ਪਹੁੰਚ ਗਏ। ਹੁਣ ਲਾਹੌਰ ਤੋਂ ਲੈ ਕੇ ਦਿੱਲੀ ਤੱਕ ਬੰਦਾ ਬਹਾਦਰ ਦਾ ਬੋਲਬਾਲਾ ਸੀ।

ਬੰਦਾ ਬਹਾਦਰ ਨਿਰਾ ਜੰਗਜੂ ਹੀ ਨਹੀਂ ਸੀ, ਉਹ ਲੋਕਾਂ ਦਾ ਸੇਵਕ ਅਤੇ ਪਰਜਾ ਦਾ ਪਾਲਕ ਵੀ ਸੀ। ਉਸ ਨੇ ਜ਼ਿਮੀਂਦਾਰਾ ਸਿਸਟਮ ਵਿੱਚ ਸੁਧਾਰ ਕੀਤਾ ਅਤੇ ਬੇਜ਼ਮੀਨੇ ਕਾਸ਼ਤਕਾਰਾਂ ਨੂੰ ਜ਼ਮੀਨਾਂ ਵਾਲੇ ਬਣਾਇਆ। ਖੈਰ! ਵਕਤ ਦੀ ਨਜ਼ਾਕਤ ਨੂੰ ਵੇਖਦਿਆਂ, ਹਿੰਦੁਸਤਾਨ ਦਾ ਬਾਦਸ਼ਾਹ, ਬਹਾਦਰ ਸ਼ਾਹ ਖ਼ੁਦ ਵੱਡੀ ਫ਼ੌਜ ਲੈ ਕੇ ਪੰਜਾਬ ਵਿੱਚ ਦਾਖ਼ਲ ਹੋਇਆ। ਮੌਕੇ ਅਨੁਸਾਰ ਸਿੱਖਾਂ ਨੂੰ ਪਿੱਛੇ ਹਟਣਾ ਪਿਆ। ਬੰਦਾ ਬਹਾਦਰ ਲੋਹਗੜ੍ਹ ਦਾ ਕਿਲ੍ਹਾ ਛੱਡ ਕੇ ਪਹਾੜਾਂ ਵੱਲ ਨਿਕਲ ਗਿਆ। ਇਸੇ ਦੌਰਾਨ ਚੰਬੇ ਦੇ ਰਾਜੇ ਦੀ ਧੀ ਨਾਲ ਵਿਆਹ ਕਰਵਾ ਲਿਆ।

ਮੁਗ਼ਲ ਸਮਰਾਟ ਬਹਾਦਰ ਸ਼ਾਹ ਦੀ 18 ਫਰਵਰੀ, 1712 ਨੂੰ ਲਾਹੌਰ ਵਿਖੇ ਮੌਤ ਹੋ ਗਈ। ਮੌਕੇ ਤੋਂ ਲਾਭ ਉਠਾਉਂਦਿਆਂ, ਬੰਦਾ ਬਹਾਦਰ ਨੇ ਮੁੜ ਆਪਣੀ ਸ਼ਕਤੀ ਨੂੰ ਸੰਗਠਤ ਕੀਤਾ ਅਤੇ ਕਈ ਇਲਾਕਿਆਂ 'ਤੇ ਕਾਬਜ਼ ਹੋ ਗਿਆ। ਦੂਜੀ ਸ਼ਾਦੀ ਵਜ਼ੀਰਾਬਾਦ ਦੇ ਖੱਤਰੀ ਸ਼ਿਵ ਰਾਮ ਦੀ ਧੀ ਨਾਲ ਹੋਈ, ਜਿਸ ਦੀ ਕੱਖੋਂ ਰਣਜੀਤ ਸਿੰਘ ਨਾਮੀ ਪੁੱਤਰ ਦਾ ਜਨਮ ਹੋਇਆ (ਭਾਈ ਰਣਜੀਤ ਸਿੰਘ ਦੀ ਦਸਵੀਂ ਪੀੜ੍ਹੀ ਵਿੱਚ ਅੱਜ-ਕੱਲ੍ਹ ਬਾਬਾ ਜਤਿੰਦਰ ਪਾਲ ਸਿੰਘ, ਆਲ ਇੰਡੀਆ ਬੰਦਈ ਸੰਪ੍ਰਦਾਇ ਦੇ ਮੁਖੀ ਹਨ)।

## *ਗ੍ਰਿਫਤਾਰੀ :-*

ਬੰਦਾ ਬਹਾਦਰ ਨੇ ਮਾਰਚ, 1715 ਵਿੱਚ ਕਲਾਨੌਰ ਤੇ ਬਟਾਲੇ 'ਤੇ ਕਬਜ਼ਾ ਕਰ ਲਿਆ। ਅੰਤ, ਉਹ ਆਪਣੇ ਸੈਨਿਕਾਂ ਸਮੇਤ ਗੁਰਦਾਸ ਨੰਗਲ ਦੀ ਕੱਚੀ ਗੜ੍ਹੀ ਵਿੱਚ ਮੁਗ਼ਲ ਫ਼ੌਜ ਦੇ ਘੇਰੇ ਵਿੱਚ ਆ ਗਿਆ। ਇਹ ਘੇਰਾ ਕਈ ਮਹੀਨਿਆਂ ਤੱਕ ਜਾਰੀ ਰਿਹਾ। ਰਸਦ ਮੁੱਕ ਗਈ। ਸਿੱਖ ਫਾਕੇ ਕੱਟਣ ਲੱਗੇ। ਦੂਜਾ, ਇਸ ਨਾਜ਼ੁਕ ਸਮੇਂ 'ਤੇ ਬਾਬਾ ਬਿਨੋਦ ਸਿੰਘ ਅਤੇ ਉਸ ਦੇ ਸਾਥੀ ਪਹਿਲੋਂ ਹੀ ਗੜ੍ਹੀ ਨੂੰ ਛੱਡ ਕੇ ਚਲੇ ਗਏ ਸਨ।

ਅੰਤ 7 ਦਸੰਬਰ 1715 ਨੂੰ ਸ਼ਾਹੀ ਫ਼ੌਜਾਂ ਨੇ ਗੜ੍ਹੀ 'ਤੇ ਕਬਜ਼ਾ ਕਰ ਲਿਆ। ਸ਼ਾਹੀ ਫ਼ੌਜਾਂ ਦੀ ਜਿੱਤ 'ਤੇ ਟਿੱਪਣੀ ਕਰਦਿਆਂ, ਹਾਜੀ ਕਾਮਵਰ ਖ਼ਾਂ ਆਪਣੀ ਪੁਸਤਕ "ਤਜ਼ਕਿਰਾਤੁ-ਸਲਾਤੀਨ ਚੁਗਤਈਆਂ" ਵਿੱਚ ਲਿਖਦਾ ਹੈ ਕਿ "ਇਹ ਕਿਸੇ ਦੀ ਅਕਲਮੰਦੀ ਜਾਂ ਬਹਾਦਰੀ ਦਾ ਨਤੀਜਾ ਨਹੀਂ ਸੀ, ਬਲਕਿ ਰੱਬ ਦੀ ਮਿਹਰਬਾਨੀ ਸੀ। ਕਾਫ਼ਰ ਸਿੱਖ (ਬੰਦਾ ਬਹਾਦਰ) ਅਤੇ ਉਸ ਦੇ ਸਾਥੀ ਭੁੱਖ ਨੇ ਅਧੀਨ ਹੋਣ ਲਈ ਮਜਬੂਰ ਕਰ ਦਿੱਤੇ ਸਨ।"

ਬਾਬਾ ਬੰਦਾ ਸਿੰਘ ਬਹਾਦਰ ਅਤੇ ਲਗਭਗ 800 ਸਿੱਖਾਂ ਨੂੰ ਕੈਦੀ ਬਣਾ ਕੇ ਪਹਿਲਾਂ ਲਾਹੌਰ ਲਿਆਂਦਾ ਗਿਆ, ਫਿਰ ਅਤਿ

ਖੁਆਰੀ ਦੀ ਹਾਲਤ ਵਿੱਚ, ਜਲੂਸ ਦੀ ਸ਼ਕਲ ਵਿੱਚ, ਦਿੱਲੀ ਲਿਜਾਇਆ ਗਿਆ। ਬੰਦਾ ਬਹਾਦਰ ਨੂੰ ਸੰਗਲਾਂ ਨਾਲ ਜਕੜ ਕੇ ਇੱਕ ਲੋਹੇ ਦੇ ਪਿੰਜਰੇ 'ਚ ਕੈਦ ਕਰ ਕੇ ਹਾਥੀ 'ਤੇ ਬਿਠਾਇਆ ਹੋਇਆ ਸੀ। ਇਹ ਜਲੂਸ 27 ਫਰਵਰੀ 1716 ਨੂੰ ਦਿੱਲੀ ਵਿੱਚ ਦਾਖ਼ਲ ਹੋਇਆ। ਬੰਦਾ ਬਹਾਦਰ ਅਤੇ ਉਸ ਦੇ ਮੁੱਖ ਸਾਥੀਆਂ ਨੂੰ ਤ੍ਰਿਪੋਲੀਏ ਵਿਖੇ ਕੈਦ ਲਈ ਇਬਰਾਹੀਮ-ਉਦ-ਦੀਨ ਮੀਰ ਆਤਿਸ਼ ਦੇ ਹਵਾਲੇ ਕਰ ਦਿੱਤਾ ਗਿਆ। ਬਾਕੀਆਂ ਨੂੰ ਸਰਬਰਾਹ ਖ਼ਾਨ ਦੇ ਹਵਾਲੇ ਕੀਤਾ ਗਿਆ। ਬੰਦਾ ਬਹਾਦਰ ਦੀ ਪਹਿਲੀ ਪਤਨੀ ਅਤੇ ਉਸ ਦੇ ਚਾਰ ਵਰ੍ਹਿਆਂ ਦੇ ਪੁੱਤਰ ਅਜੈ ਸਿੰਘ ਨੂੰ ਵੱਖਰੇ ਤੌਰ 'ਤੇ ਕੈਦ ਵਿੱਚ ਰੱਖਿਆ ਗਿਆ।

***ਕਤਲੇਆਮ:-***

5 ਮਾਰਚ 1716 ਨੂੰ ਸਿੱਖ ਕੈਦੀਆਂ ਦਾ ਕਤਲੇਆਮ ਸ਼ੁਰੂ ਹੋਇਆ। ਹਰ ਰੋਜ਼ 100 ਸਿੱਖ ਕਤਲ ਕੀਤੇ ਜਾਂਦੇ ਸਨ। ਸੱਤ ਦਿਨ੍ਹਾਂ ਤੱਕ ਕਤਲੇਆਮ ਜਾਰੀ ਰਿਹਾ। ਇਨ੍ਹਾਂ ਕਤਲਾਂ ਤੋਂ ਬਾਅਦ ਮਹੀਨਿਆਂ ਤੱਕ ਚੁੱਪ ਵਰਤੀ ਰਹੀ।

***ਲਾਸਾਨੀ ਬਹਾਦਤ :-***

9 ਜੂਨ 1716 ਨੂੰ ਬੰਦਾ ਬਹਾਦਰ ਅਤੇ ਉਸ ਦੇ ਸਾਥੀਆਂ ਨੂੰ ਇੱਕ ਜਲੂਸ ਦੀ ਸ਼ਕਲ ਵਿੱਚ ਕੁਤਬ-ਮੀਨਾਰ ਦੇ ਨੇੜੇ ਖ਼ੁਆਜ਼ਾ ਕੁਤਬਦੀਨ ਬਖ਼ਤਿਆਰ ਕਾਕੀ ਦੇ ਰੋਜ਼ੇ ਪਾਸ ਪਹੁੰਚਾਇਆ ਗਿਆ। ਬਾਬਾ ਬੰਦਾ ਸਿੰਘ ਬਹਾਦਰ ਨੂੰ ਸ਼ਹੀਦੀ ਜਾਮ ਪਿਲਾਉਣ ਤੋਂ ਪਹਿਲਾਂ ਉਸ ਦੇ ਪੁੱਤਰ ਅਜੈ ਸਿੰਘ ਨੂੰ ਕਤਲ ਕਰਕੇ ਉਸ ਦਾ ਧੜਕਦਾ ਹੋਇਆ ਦਿਲ ਬਾਬਾ ਜੀ ਦੇ ਮੂੰਹ ਤੁੰਨਿਆ ਗਿਆ।

ਫਿਰ ਅਸਹਿ ਤੇ ਅਕਹਿ ਤਸੀਹੇ ਦੇਣ ਤੋਂ ਇਲਾਵਾ ਭਖ਼ਦੇ ਹੋਏ ਲਾਲ ਗਰਮ ਜੰਬੂਰਾਂ ਨਾਲ ਸਰੀਰ ਤੋਂ ਮਾਸ ਨੋਚਿਆ ਗਿਆ। ਛੁਰੇ ਦੀ ਨੋਕ ਨਾਲ ਅੱਖਾਂ ਕੱਢਿਆਂ ਗਈਆਂ, ਹੱਥ ਪੈਰ ਕੱਟ ਦਿੱਤੇ ਗਏ ਅਤੇ ਅੰਤ ਸਿਰ ਕਲਮ ਕਰ ਦਿੱਤਾ ਗਿਆ। "ਬੋਟੀ-ਬੋਟੀ ਹੋ ਗਿਆ, ਸਿੱਖੀ ਨਹੀਂ ਸੂਰਮੇ ਹਾਰੀ।"

ਇਸ ਤਰ੍ਹਾਂ ਜਿੱਥੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਇੱਕ ਨਿਧੜਕ ਯੋਧੇ ਵਜੋਂ ਮਾਨਤਾ ਹਾਸਲ ਹੈ ਉਥੇ ਸਿੱਖ ਸ਼ਹੀਦੀ ਪਰੰਪਰਾ ਵਿੱਚ ਵੀ ਉਸ ਦਾ ਨਾਂ ਇੱਕ ਰੌਸ਼ਨ ਸਿਤਾਰੇ ਵਾਂਗ ਚਮਕਦਾ ਹੈ। ਇਹ ਗੱਲ ਵੱਖਰੀ ਹੈ ਕਿ ਬੰਦਾ ਬਹਾਦਰ ਦੇ ਵਾਰਸਾਂ ਦੀ ਬੇਰੁੱਖੀ ਨੇ ਤਿੰਨ ਸਦੀਆਂ ਉਸ ਦੀ ਪ੍ਰਾਪਤੀ ਨਹੀਂ ਉਘੜਨ ਦਿੱਤੀ।

***ਕੁਝ ਤਾਂ ਸੋਚੋ :-***

ਤੁਸੀਂ ਵੇਖ ਹੀ ਲਿਆ ਹੈ ਕਿ ਬੰਦਾ ਬਹਾਦਰ ਨੇ ਸਿੱਖ ਪੰਥ ਦੀ ਚੜ੍ਹਦੀ ਕਲਾ ਲਈ ਆਪਣਾ ਸਭ ਕੁਝ ਕੁਰਬਾਨ ਕਰ ਦਿੱਤਾ।

ਦੂਜਾ, ਸੂਬੇਦਾਰ ਵਜ਼ੀਰ ਖ਼ਾਂ ਨੂੰ ਮੈਦਾਨ-ਏ-ਜੰਗ ਵਿੱਚ ਮੌਤ ਦੇ ਘਾਟ ਉਤਾਰ ਕੇ, ਸਮੁੱਚੀ ਕੌਮ ਦੀ ਖਾਹਿਸ਼ ਨੂੰ ਪੂਰਾ ਕੀਤਾ ਅਤੇ ਇਤਿਹਾਸ ਦਾ ਮੂੰਹ ਮੋੜ ਦਿੱਤਾ।

ਤੀਜਾ, ਜਿਸ ਇਨਕਲਾਬੀ ਤਹਿਰੀਕ ਦੀ ਨੀਂਹ ਗੁਰੂ ਗੋਬਿੰਦ ਸਿੰਘ ਨੇ 1699 ਵਿੱਚ ਆਨੰਦਪੁਰ ਸਾਹਿਬ ਵਿਖੇ ਰੱਖੀ ਸੀ, ਉਹ ਬਾਬਾ ਬੰਦਾ ਬਹਾਦਰ ਵੇਲੇ ਆਪਣੇ ਸਿੱਖਰ 'ਤੇ ਪੁੱਜੀ।

ਚੌਥਾ, ਪੰਜਾਬ ਵਿੱਚ ਸੁਤੰਤਰ ਸਿੱਖ ਰਾਜ ਕਾਇਮ ਕਰਕੇ ਬੰਦਾ ਬਹਾਦਰ ਨੇ ਸੱਤ ਸੌ ਸਾਲਾਂ ਤੋਂ ਪਏ ਗ਼ੁਲਾਮੀ ਦੇ ਜੂਲੇ ਨੂੰ ਪੰਜਾਬ ਦੇ ਗਲੋਂ ਲਾਹੁਣ ਦੀ ਸ਼ੁਰੂਆਤ ਕੀਤੀ।

..... ਪਰ ਅਸੀਂ ਉਸ ਦੀ ਕੁਰਬਾਨੀ ਦਾ ਕੀ ਮੁੱਲ ਪਾਇਆ ਹੈ? ਸੁਣੀਆਂ-ਸਾਣਾਈਆਂ ਗੱਲਾਂ 'ਤੇ ਆਧਾਰਤ ਰੋਸਿਆਂ ਨੂੰ ਸਦਾ ਲਈ ਪੱਲੇ ਬੰਨ੍ਹਣਾ ਠੀਕ ਨਹੀਂ। ਹੋ ਸਕਦਾ ਹੈ, ਮਰਯਾਦਾ ਭੰਗ ਕਰਨ ਵਾਲੀ ਗੱਲ ਸੱਚੀ ਹੋਵੇ, ਕਿਉਂਕਿ ਤਾਕਤ ਦੇ ਨਸ਼ੇ ਵਿੱਚ, ਕਈ ਵੇਰ, ਜਾਣੇ-ਅਨਜਾਣੇ ਕੁਝ ਗ਼ਲਤੀਆਂ ਹੋ ਜਾਇਆ ਕਰਦਿਆਂ ਹਨ, ਪਰ ਬਾਬਾ ਬੰਦਾ ਸਿੰਘ ਬਹਾਦਰ ਦੀਆਂ ਪ੍ਰਾਪਤੀਆਂ ਅਤੇ ਸਿੱਖ ਸਮਾਜ ਨੂੰ ਦੇਣ ਦਾ ਪੱਲੜਾ ਇੰਨਾ ਭਾਰੀ ਹੈ ਕਿ ਉਨ੍ਹਾਂ ਗ਼ਲਤੀਆਂ ਦੀ ਕੋਈ ਖ਼ਾਸ ਅਹਿਮੀਅਤ ਨਹੀਂ ਰਹਿ ਜਾਂਦੀ।

***ਸੋ, ਪੰਥ ਦੇ ਵਾਰਸੋ! ਕੁਝ ਤਾਂ ਸੋਚੋ!! ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਦੇਸ਼ ਦੀ ਆਜ਼ਾਦੀ ਲਈ ਨਿਭਾਈ ਭੂਮਿਕਾ ਦਾ ਸਤਿਕਾਰ ਕਰਨਾ ਸਾਡਾ ਫਰਜ਼ ਬਣਦਾ ਹੈ। ਇਹੋ ਜਿਹੇ ਜ਼ਾਂਬਾਜ਼ ਯੋਧੇ ਤੇ ਜੈਤੂ ਜਰਨੈਲ ਕਿਸੇ ਕੌਮ ਦਾ ਅਮੀਰ ਵਿਰਸਾ ਹੁੰਦੇ ਹਨ ਅਤੇ ਜ਼ਿੰਦਾ ਕੌਮਾਂ ਉਨ੍ਹਾਂ ਨੂੰ ਸਦਾ ਆਪਣੇ ਹਿਰਦੇ ਵਿੱਚ ਵਸਾਈ ਰੱਖਦੀਆਂ ਹਨ।***

*9217845812*

# ਹਰਿ ਕੀਆ ਕਥਾ ਕਹਾਣੀਆ ਗੁਰਿ ਮੀਤਿ ਸੁਣਾਈਆ- ਭਾਗ -1
## ਸੁਖਮਨੀ ਸਾਹਿਬ ਦੇ ਸਲੋਕਾਂ ਤੇ ਅਧਾਰਿਤ

ਰਮੇਸ਼ ਸਿੰਘ ਜਮਸ਼ੇਦਪੁਰ

ਗੁਰੂ ਦੇ ਹੁਕਮ ਅਨੁਸਾਰ ਸਿੱਖ ਹਰ ਰੋਜ਼ ਦੀ ਤਰ੍ਹਾਂ ਅੰਮ੍ਰਿਤ ਵੇਲੇ ਗੁਰੂ ਚਰਣੀ ਵਿੱਚ ਹਾਜਿਰ ਹੋਇਆ ਹੈ-

*"ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵਿਚਾਰੁ ॥"*

-ਅੰਕ 2

ਦੁਆਰਾ ਪ੍ਰਭੂ ਦਾ ਰੰਗ ਮਾਨਣ ਲਈ, ਪ੍ਰਭੂ ਦਾ ਪਿਆਰ ਲੈਣ ਲਈ, ਪ੍ਰਭੂ ਦਰਬਾਰ ਦੇ ਦਰਸ਼ਨ ਕਰਨ ਲਈ, ਪ੍ਰਭੂ ਦੀਆਂ ਕਥਾ-ਕਹਾਣੀਆਂ ਕਰਨ ਲਈ। ਗੁਰੂ ਸਾਹਿਬ ਰਹਿਮਤਾਂ ਦੇ ਘਰ ਵਿਚ ਆ ਕੇ ਕਹਿਣ ਲੱਗੇ, ਗੁਰਸਿੱਖਾ! ਅੱਜ ਮੇਰਾ ਜੀ ਕਰਦਾ ਹੈ ਸ਼ਬਦ-ਵੀਚਾਰ ਦੀ ਥਾਂ, ਅਸਾਂ ਰੱਲ ਕੇ ਸੁਖਮਨੀ ਸਾਹਿਬ ਦੇ ਸਲੋਕਾਂ ਰਾਹੀਂ ਪ੍ਰਭੂ ਦੀ ਕਥਾ-ਕਹਾਣੀ ਕਰਨ ਦੀ ਕੋਸ਼ਿਸ਼ ਕਰੀਏ। ਕੀ ਖਿਆਲ ਹੈ ਤੇਰਾ? ਸਿੱਖ ਨੇ ਕਿਹਾ, ਮਹਾਰਾਜ! ਇਸ ਤੋਂ ਚੰਗੀ ਗੱਲ ਕੀ ਹੋ ਸਕਦੀ ਹੈ, ਇਸ ਮੰਗਤੇ ਦੀ ਝੋਲੀ ਭਰ ਦਿਓ ਪ੍ਰਭੂ ਦੇ ਅੰਮ੍ਰਿਤਮਈ ਨਾਮ- ਜੋ ਸੁੱਖਾਂ ਦੀ ਜਗਮਗਾਂਦੀ ਮਣੀ ਹੈ- ਦੀ ਕਥਾ ਸੁਣਾ ਕੇ, ਮੇਰਾ ਤਾਂ ਜੀਵਨ ਸਫਲ ਹੋ ਜਾਏ, ਹਲਤ-ਪਲਤ ਸੰਵਰ ਜਾਏ ਜੇ ਆਪ ਕ੍ਰਿਪਾ ਦਿਉ। ਗੁਰੂ ਸਾਹਿਬ ਨੇ ਕਥਾ ਆਰੰਭ ਦਿੱਤੀ।

ਪ੍ਰਭੂ ਸਾਰੀ ਸ੍ਰਿਸਟੀ ਦੇ ਮਾਲਕ, ਰਚਨਹਾਰ, ਪਾਲਨਹਾਰ, ਇਕ ਇਕ ਜੀਅ ਦਾ ਖਿਆਲ ਰੱਖਣ ਵਾਲੇ, ਪਿਆਰ ਕਰਨ ਵਾਲੇ ਸਭ ਦੇ ਮਾਤਾ-ਪਿਤਾ ਹੀ ਨਹੀਂ, ਸਾਰੀ ਕਾਇਨਾਤ ਦੇ ਗੁਰੂ ਵੀ ਹਨ। ਜਦੋਂ ਅਜੇ ਸ਼੍ਰਿਸਟੀ ਬਣੀ ਵੀ ਨਹੀਂ ਸੀ, ਉਦੋਂ ਵੀ ਪ੍ਰਭੂ ਗੁਰੂ ਮੌਜੂਦ ਸਨ ਤੇ ਗੁਰੂ ਦਾ ਅਰਥ ਹੈ ਗਿਆਨ ਦੀ ਰੌਸ਼ਨੀ ਦੇ ਕੇ ਅਗਿਆਨਤਾ ਦਾ ਹਨੇਰਾ ਦੂਰ ਕਰਨ ਵਾਲਾ। ਪ੍ਰਭੂ ਕਦੋਂ ਤੋਂ ਹਨ, ਇਹ ਕਿਸੇ ਨੂੰ ਨਹੀਂ ਪਤਾ, ਪਰ ਸ਼੍ਰਿਸਟੀ ਜੁਗਾਂ-ਜੁਗਾਂ ਤੋਂ ਮੌਜੂਦ ਹੈ ਇਸ ਲਈ ਐਸੇ ਗੁਰੂ ਨੂੰ ਨਮਸਕਾਰ ਕਰਨਾ ਬਣਦਾ ਹੈ ਜੋ ਆਦਿ ਗੁਰੂ ਹੈ, ਜੁਗਾਂ-ਜੁਗਾਂ ਤੋਂ ਹੈ। ਗੁਰੂ ਸੱਚ ਹੈ, ਸੱਚ ਨਾਲ ਜੁੜਨਾ ਹੀ ਸਾਡੇ ਜੀਵਨ ਦਾ ਮਕਸਦ ਹੈ, ਤੇ ਸਤਿਗੁਰ ਸੱਚ ਦਾ ਗਿਆਨ ਦੇ ਕੇ ਸਾਡੇ ਅੰਦਰ ਦੀ ਮੈਲ ਵਿਖਾਂਦੇ ਤੇ ਦੂਰ ਕਰਦੇ ਹਨ, ਐਸੇ ਸਤਿਗੁਰੂ ਨੂੰ ਐਸੇ ਗੁਰਦੇਵ ਨੂੰ ਨਮਸਕਾਰ ਕਰਨ ਨਾਲ, ਉਸ ਅੱਗੇ ਮੱਥਾ ਟੇਕਣ ਨਾਲ, ਆਪਾ ਗੁਆਣ ਨਾਲ ਅਸੀਂ ਉਸਦੀ ਕ੍ਰਿਪਾ ਪਾ ਸਕਾਂਗੇ, ਸਾਡਾ ਜੀਵਨ ਸਫਲ ਤੇ ਸੁਖਮਯ ਹੋ ਜਾਏਗਾ।

ਪ੍ਰਭੂ ਦਾ ਇਹ ਕਮਾਲ ਹੈ ਕਿ ਉਹ ਦੀਨਾਂ-ਅਨਾਥਾਂ-ਨੀਚਾਂ (ਜਿਨ੍ਹਾਂ ਨੂੰ ਦੁਨੀਆਂ ਠੋਕਰਾਂ ਮਾਰਦੀ ਹੈ) ਦੇ ਦਰਦ ਵਡਾਂਦੇ ਤੇ ਦੁਖ ਦੂਰ ਕਰਦੇ ਹਨ। ਪ੍ਰਭੂ ਹਰ ਹਿਰਦੇ ਵਿੱਚ ਮੌਜੂਦ ਹਨ, ਦਿਲ-ਦਿਲ ਦੀ ਧੜਕਣ ਮਹਿਸੂਸ ਕਰਦੇ, ਸਭ ਦੇ ਮਨ ਦੀਆਂ ਜਾਨਣੇ ਵਾਲੇ ਹਨ- ਭਾਵੇਂ ਕੀੜੀ ਹੈ ਜਾਂ ਹਾਥੀ। ਬੱਸ ਉਨ੍ਹਾਂ ਨੂੰ ਅਪਰੋਚ ਕਰਨ ਦਾ ਤਰੀਕਾ ਗੁਰਮਤਿ ਵਾਲਾ ਹੋਣਾ ਚਾਹੀਦਾ ਹੈ, - ਤੇ ਤਰੀਕਾ ਹੈ, ਅਨਾਥ ਬਣ ਕੇ ਪ੍ਰਭੂ ਕੋਲ ਜਾਣਾ ਕਿਉਂਕਿ ਉਹ ਅਨਾਥਾਂ ਦਾ ਨਾਥ ਹੈ। ਮੈਂ ਕਿਹਾ, ਅਸੀਂ ਤਾਂ ਸਾਰੇ ਪਰਿਵਾਰਾਂ ਵਾਲੇ ਹਾਂ, ਅਨਾਥ ਕਿਵੇਂ ਬਣ ਜਾਈਏ? ਗੁਰੂ ਸਾਹਿਬ ਕਹਿਣ ਲੱਗੇ, ਸੱਚ ਤਾਂ ਇਹੋ ਹੈ ਨਾ ਕਿ ਨਾ ਇਥੇ ਕੋਈ ਸਾਡਾ ਅਪਣਾ ਹੈ, ਨਾ ਕਿਸੇ ਸਾਡੇ ਨਾਲ ਜਾਣਾ ਹੈ, ਫਿਰ ਕਿਉਂ ਨਾ ਅਸਲੀਅਤ- ਸੱਚ ਜਾਣ ਕੇ (ਸਾਰਿਆਂ ਵਿੱਚ ਰਹਿੰਦਿਆਂ) ਮਨ ਮੰਨ ਜਾਏ ਕਿ ਮੈਂ ਅਨਾਥ ਹਾਂ, ਇਸ ਤਰ੍ਹਾਂ ਪ੍ਰਭੂ ਦੀ ਸ਼ਰਣ ਚਲੇ ਜਾਈਏ ਤੇ ਪ੍ਰਭੂ ਦਾ ਸਾਥ ਪ੍ਰਾਪਤ ਕਰ ਲਈਏ। ਵੇਖ! ਕਿਵੇਂ ਮੁਸੀਬਤ ਆਈ ਤਾਂ ਦ੍ਰੋਪਦੀ ਦਾ ਕੋਈ ਸਾਥ ਨਾ ਦੇ ਸਕਿਆ, ਪ੍ਰਭੂ ਨੇ ਉਸਦੀ ਲਾਜ ਰੱਖੀ। ਜਦੋਂ ਉਸ ਦੀਨ ਬਣ ਕੇ ਪੁਕਾਰਿਆ। ਇਸੇ ਤਰ੍ਹਾਂ ਨਾਮਦੇਵ ਜੀ ਦੀ, ਪ੍ਰਹਲਾਦ ਦੀ ਤੇ ਹੋਰ ਅਨੇਕਾਂ ਭਗਤਾਂ ਦੀ ਹੀ ਨਹੀਂ, ਅਜਾਮਲ ਤੇ ਗਣਿਕਾ ਵਰਗੇ ਪਾਪੀਆਂ ਦਾ ਵੀ ਪ੍ਰਭੂ ਸਹਾਰਾ ਬਣੇ, ਉਨ੍ਹਾਂ ਨੂੰ ਵੀ ਗਲੇ ਲਗਾਇਆ। ਐਸੇ ਹਨ ਆਪਣੇ ਦੀਨ ਦਇਆਲ ਪ੍ਰਭੂ।

ਪ੍ਰਭੂ ਦੀ ਮਹਾਨਤਾ ਦੀ ਕਹਾਣੀ ਜਾਰੀ ਰਖਦਿਆਂ ਗੁਰੂ ਸਾਹਿਬ ਕਹਿਣ ਲਗੇ, ਸਾਰੇ ਧਰਮ ਗ੍ਰੰਥੀ- ਸ਼ਾਸ਼ਤ੍ਰਾਂ-ਸ੍ਰਿਮਤੀਆਂ ਦਾ ਅਧਿਐਨ ਕਰਨ ਤੇ ਨਿਚੋੜ ਇਹੋ ਨਿਕਲਦਾ ਹੈ ਕਿ ਪ੍ਰਭੂ ਦੇ ਨਾਮ ਦੀ ਕੋਈ ਬਰਾਬਰੀ ਨਹੀਂ ਕਰ ਸਕਦਾ। ਪ੍ਰਭੂ ਵਾਂਗ ਹੀ ਉਸਦਾ ਨਾਮ ਵੀ ਬੇਅੰਤ ਹੈ ਤੇ ਪ੍ਰਭੂ ਦੀ ਕਹਾਣੀ ਉਸ ਦੇ ਨਾਮ ਦੀ ਹੀ ਕਹਾਣੀ ਹੈ ਕਿਉਂਕਿ ਪ੍ਰਭੂ ਨਾ ਕੋਈ ਬੰਦਾ ਹੈ ਤੇ ਨਾ ਕੋਈ

ਚੀਜ਼। ਸੋ ਜਿਸ ਵੀ ਗੁਰੂ ਦੀ ਸੇਵਾ ਰਾਹੀਂ, ਪ੍ਰਭੂ ਨੂੰ ਪਛਾਣ, ਉਸਦੇ ਨਾਮ ਦੀ ਦਾਤ ਪ੍ਰਾਪਤ ਕਰ ਲਈ ਤਾਂ ਉਸਦਾ ਜੀਵਨ ਧੰਨ ਧੰਨ ਹੋ ਜਾਂਦਾ ਹੈ, ਦੂਜੇ ਪਾਸੇ ਨਾਮ ਦੇ ਬਗੈਰ, ਜੀਵਨ ਵਿਅਰਥ ਚਲਾ ਜਾਂਦਾ ਹੈ- "ਖੂਬੁ ਖੂਬੁ ਖੂਬੁ ਖੂਬੁ ਖੂਬੁ ਤੇਰੋ ਨਾਮੁ"-ਅੰਕ 1138 ਅਤੇ "ਨਾਮ ਬਿਨਾ ਸਭ ਦੁਨੀਆ ਛਾਰੁ ॥"- ਅੰਕ 1138 ਨਾਮ ਦਾ ਜੀਵਨ ਬਣਾ ਕੇ ਨਾਮਦੇਵ, ਕਬੀਰ, ਰਵਿਦਾਸ, ਤਿਰਲੋਚਨ, ਸੈਨ, ਸਦਨਾ, ਧੰਨਾ,ਵਰਗੇ ਪ੍ਰਭੂ ਪਿਆਰੇ ਮਹਾਨ ਭਗਤ ਬਣ ਗਏ , ਸਾਰੀ ਦੁਨੀਆਂ ਵਿੱਚ ਉਹ ਪੂਜੇ ਜਾਂਦੇ ਹਨ। ਜਿਨਾਂ ਨੂੰ ਕੋਈ ਜਾਣਦਾ ਨਹੀਂ ਸੀ, ਹਰ ਪਾਸੇ ਉਨ੍ਹਾਂ ਦੀ ਜੈ-ਜੈਕਾਰ ਹੋਣ ਲੱਗੀ। ਨਾਮ ਜੀਵ ਦੇ ਅੰਦਰ ਕ੍ਰਾਂਤੀਕਾਰੀ ਬਦਲਾਹਟ ਲਿਆਂਉਂਦਾ ਹੈ, ਜਿਸ ਨਾਲ ਉਹ ਗੋਬਿੰਦਮਯ ਹੋ ਜਾਂਦਾ ਹੈ ਕੂੜਿਆਰ ਤੋਂ ਸਚਿਆਰ ਹੋ ਨਿਬੜਦਾ ਹੈ।

ਸਿੱਖ ਨੇ ਕਿਹਾ, ਸਤਿਗੁਰ ਜੀਉ! ਆਪ ਕੋਲੋਂ ਪ੍ਰਭੂ ਦੀ ਵਡਿਆਈ ਸੁਣ, ਪ੍ਰਭੂ ਦੇ ਉਪਕਾਰ, ਪ੍ਰਭੂ ਵਲੋਂ ਕੀਤੀ ਦਇਆਲਤਾ, ਉਸ ਦੀਆਂ ਮਿਹਰਬਾਨੀਆਂ ਚੇਤੇ ਆ ਰਹੀਆਂ ਹਨ ਤੇ ਮੇਰਾ ਮਨ ਸ਼ਰਮ ਨਾਲ ਝੁਕਦਾ ਜਾ ਰਿਹਾ ਹੈ ਆਪਣੀ ਨੀਚਤਾ (ਪ੍ਰਭੂ ਨੂੰ ਭੁਲਾ ਕੇ ਜੀਵਨ ਗੁਜਾਰਨਾ) ਵੇਖ ਵੇਖ ਆਪਣੀ ਅਧਮਾਈ ਵੇਖ ਕੇ ਆਪਣੇ ਗੁਨਾਹ ਤੇ ਪਾਪ ਵੇਖ ਕੇ। ਮਨ 'ਚੋਂ ਹੁਣ ਚੀਖ ਨਿਕਲ ਰਹੀ ਹੈ, ਓਇ ਨਾਲਾਇਕਾ! ਗੁਣਹੀਨਾ! ਚੇਤੇ ਵਿੱਚ ਵਸਾ ਉਸ ਮਹਾਨ ਪ੍ਰਭੂ ਨੂੰ ਜਿਸ ਤੈਨੂੰ ਸਭ ਕੁਝ, ਹਾਂ ਸਭ ਕੁਝ- ਜੋ ਵੀ ਤੇਰੇ ਕੋਲ ਹੈ, ਤੇਰੇ ਆਲੇ ਦੁਆਲੇ ਹੈ- ਭਾਵੇਂ ਬੰਦੇ ਜਾਂ ਚੀਜਾਂ, ਇਹ ਪ੍ਰਭੂ ਦੀ ਕ੍ਰਿਪਾ ਸਦਕਾ ਮਿਲਿਆ ਹੈ। ਉਹੀ ਤੇਰਾ ਸਿਰਜਣਹਾਰ ਹੈ, ਉਸਨੂੰ ਯਾਦ ਕਰਨਾ ਵੈਸੇ ਵੀ ਤੇਰਾ ਫਰਜ਼ ਬਣਦਾ ਹੈ ਅਤੇ ਐ ਮਨਾ! ਪ੍ਰਭੂ ਹੀ ਤੇਰੇ ਨਾਲ ਨਿਭੇਗਾ, ਹੋਰ ਕਿਸੇ ਤੇਰੇ ਨਾਲ ਨਹੀਂ ਜਾਣਾ।

ਸਿੱਖ ਨੇ ਅਪਨੀ ਸ਼ਰਮਿੰਦਗੀ ਜਾਹਿਰ ਕਰਦਿਆਂ ਕਿਹਾ, ਮੇਰੇ ਮਨ ਨੂੰ ਐਸਾ ਹਲੂਣਾ ਵੱਜਾ ਹੈ ਕਿ ਅੰਦਰ ਜੋ ਚੱਲ ਰਿਹਾ ਸੀ, ਗੁਰੂ ਸਾਹਿਬ ਆਪਦੇ ਚਰਨਾਂ ਵਿੱਚ ਰੱਖਦਾ ਹਾਂ। ਗੁਰੂ ਸਾਹਿਬ ਜੀਉ! ਵਾਕਈ ਪ੍ਰਭੂ ਦੀ ਕ੍ਰਿਪਾ ਦਾ ਕੋਈ ਅੰਤ ਨਹੀਂ। ਪ੍ਰਭੂ ਜੁਗਾਂ ਜੁਗਾਂ ਤੋਂ ਦੇ ਰਹੇ ਹਨ, ਮੈਂ ਲੈ-ਲੈ ਕੇ ਖਾ ਰਿਹਾ ਹਾਂ, ਹੁਣ ਖਾ-ਖਾ ਕੇ ਥਕ ਗਿਆ ਹਾਂ, ਪਰ ਪ੍ਰਭੂ ਦੇਣਾ ਬੰਦ ਨਹੀਂ ਕਰਦੇ, ਅਜੇ ਵੀ ਦੇਂਦੇ ਹੀ ਜਾ ਰਹੇ ਹਨ। ਮੈਂ ਨਾਲਾਇਕ ਐਸੇ ਦੇਨ ਹਾਰ (ਪ੍ਰਭੂ ਦਾਤਾ) ਜੋ ਸਿਰਫ ਦਾਤਾਂ ਹੀ ਨਹੀਂ ਦੇਂਦਾ, ਗੁਣ ਵੀ ਬਖਸ਼ਦਾ ਹੈ- ਨੂੰ ਛੱਡ ਮੈਂ ਸਾਰੀ ਉਮਰ ਮਾਇਆ ਪਿਛੇ ਭੱਜਦਾ ਰਿਹਾ, ਭੁੱਲ ਗਇਆ ਕਿ ਪ੍ਰਭੂ ਨੂੰ ਵਿਸਾਰ (ਨਾਮ ਨੂੰ ਭੁਲਾ ਕੇ ਜੀਉਣ ਨਾਲ) ਮੈਨੂੰ ਕਿਸੇ ਸਵੀਕਾਰ ਨਹੀਂ ਕਰਨਾ, ਮੇਰੀ ਬੇਇਜ਼ਤੀ ਹੋ ਕੇ ਰਹੇਗੀ। ਸਿੱਖ ਨੇ ਅੱਗੇ ਕਿਹਾ, ਮੇਰੇ ਮਨ ਨੂੰ (ਗੁਰੂ ਕ੍ਰਿਪਾ ਸਦਕਾ) ਅਪਣੇ ਪਾਪਾਂ ਦਾ ਅਹਿਸਾਸ ਹੋਇਆ ਹੈ ਤੇ ਪਤਾ ਲਗਾ ਹੈ ਕਿ ਸਾਰੇ ਫਸਾਦ ਦੀ ਜੜ ਇਹ ਪੰਜ ਚੋਰ ਹਨ ਜੋ ਸੁਆਸਾਂ ਦੀ ਪੂੰਜੀ ਲੁਟ ਕੇ ਜੀਵਨ ਬਰਬਾਦ ਕਰ ਦੇਂਦੇ ਹਨ। ਮੈਂ ਅਪਨੇ ਵਲੋਂ ਟਿੱਲ ਦਾ ਜੋਰ ਲਾ ਕੇ ਵੀ ਇਨ੍ਹਾਂ ਤੋਂ ਬਚ ਨਹੀਂ ਪਾ ਰਿਹਾ। ਸਤਿਗੁਰ ਜੀਉ! ਕਿਰਪਾ ਕਰਕੇ ਮੈਨੂੰ ਇਨ੍ਹਾਂ ਪੰਜਾਂ ਤੋਂ ਬਚਣ ਦਾ ਕੋਈ ਕਾਰਗਰ ਤਰੀਕਾ ਸਮਝਾ ਦਿਉ। ਗੁਰੂ ਸਾਹਿਬ ਕਹਿਣ ਲੱਗੇ, ਤਰੀਕਾਂ ਤਾਂ ਬਾਣੀ ਗੁਰੂ ਨੇ ਦਸਿਆ ਹੋਇਆ ਹੈ, ਤੂੰ ਅਖੰਡ ਪਾਠ ਤੇ ਰੁਮਾਲੇ ਚੜਾ ਕੇ ਹੀ ਖੁਸ਼ ਹੁੰਦਾ ਰਿਹਾ, ਕਦੇ ਮਨ ਨੂੰ ਬਾਣੀ ਨਾਲ ਜੋੜ, ਉਸ ਵਿਚੋਂ ਤੱਤ ਦੀ ਗੱਲ ਕੱਢ ਕੇ ਅਮਲ ਕਰਨ ਦੀ ਕੋਸ਼ਿਸ਼ ਨਹੀਂ ਕੀਤੀ। ਵਰਨਾ, ਇਹ ਸਮਝ ਆ ਜਾਣੀ ਸੀ ਕਿ ਇਨ੍ਹਾਂ ਪੰਜਾਂ ਤੋਂ ਬਚਣ ਦਾ ਸਭ ਤੋਂ ਆਸਾਨ ਤਰੀਕਾ ਹੈ- ਹਰ ਵੇਲੇ ਪ੍ਰਭੂ ਦੀ ਕ੍ਰਿਪਾ ਨੂੰ ਯਾਦ ਕਰਦੇ ਰਹਿਣਾ, ਹਰ ਗੱਲ, ਹਰ ਕੰਮ ਵਿੱਚ ਤੇ ਹਰ ਥਾਂ ਤੇ ਹਰ ਹਾਲ ਅੰਦਰ। ਇਸ ਤਰ੍ਹਾਂ ਜੇ ਮਨ ਜੁੜਿਆ ਰਹੇਗਾ ਤਾਂ ਨਾ ਕੇਵਲ ਪੰਜਾਂ ਤੋਂ ਬਚਿਆ ਰਹੇਂਗਾ, ਨਾਲ ਹੀ ਸੋਚ ਚੜ੍ਹਦੀ ਕਲਾ ਵਾਲੀ ਬਣੇਗੀ, ਜੀਵਨ ਚੋਂ ਸ਼ਿਕਾਇਤਾਂ ਨਿਕਲ ਜਾਣਗੀਆਂ ਤੇ ਅੰਦਰ ਸੁਖ-ਸ਼ਾਂਤੀ ਭਰ ਜਾਏਗੀ।

ਗੁਰੂ ਸਾਹਿਬ ਨੇ ਜਦੋਂ ਵੇਖਿਆ ਕਿ ਸਿੱਖ ਬੜੇ ਧਿਆਨ ਨਾਲ ਉਨ੍ਹਾਂ ਦੀਆਂ ਗੱਲਾਂ ਸੁਣ ਰਿਹਾ ਹੈ, ਤਾਂ ਵਾਰਤਾ ਜਾਰੀ ਰਖਦਿਆਂ ਕਹਿਣ ਲਗੇ, ਆ ਤੈਨੂੰ ਪ੍ਰਭੂ ਦੇ ਪਿਆਰੇ ਸੰਤ ਜਨਾਂ ਦੀ ਸੰਗਤ ਦੀ ਮਹਾਨਤਾ ਦਸਦਾ ਹਾਂ। ਪ੍ਰਭੂ ਦੇ ਪਿਆਰੇ ਸੰਤ ਜਨ ਹਰ ਵੇਲੇ ਉਸ ਅਗਮ-ਅਗਾਧ ਪ੍ਰਭੂ ਦੀਆਂ ਬਾਤਾਂ ਕਰਦੇ ਹਨ: ਜੋ ਵੀ ਮਨ ਕਰਕੇ ਸਤਿਸੰਗ ਸੁਣਦਾ, ਸਮਝਦਾ ਅਪਣਾਂਦਾ ਹੈ ਉਹ ਮੁਕਤ ਹੋ ਜਾਂਦਾ ਹੈ ਸਾਰੇ ਬੰਧਨਾਂ ਤੋਂ। ਜੀਵ ਦਾ ਜਨਮਾਂ-ਜਨਮਾਂ ਦਾ ਸੁੱਤਾ ਮਨ ਸਤਿਸੰਗ ਦੁਆਰਾ ਜਾਗਦਾ ਹੈ ਮਨ ਇਹ ਖੋਜ ਪਾਂਦਾ ਹੈ ਕਿ ਉਹ ਮਾਇਆ ਵਿੱਚ ਖਚਤ ਹੈ, ਇਹੀ ਉਸਦੇ ਦੁੱਖ ਦਾ ਕਾਰਣ ਹੈ। ਉਸਨੂੰ ਨਾਮ ਦੀ ਸੋਝੀ ਪੈਂਦੀ ਹੈ, ਸੁਖੀ ਹੋਣ ਦਾ ਰਾਹ ਲੱਭ ਪੈਂਦਾ ਹੈ, ਗੁਰੂ ਦੇ ਆਖੇ ਲਗਣ ਨਾਲ ਉਸਦੇ ਬੰਧਨ ਟੁੱਟਦੇ ਹਨ ਜੀਵਨ ਸੁਖਮਯ ਹੋ ਜਾਂਦਾ ਹੈ ਅਨੰਦ ਨਾਲ ਭਰ ਜਾਂਦਾ ਹੈ ਤੇ ਪ੍ਰਭੂ ਮਿਲਨ ਦਾ ਰਾਹ ਖੁੱਲ ਜਾਂਦਾ ਹੈ। ਗੁਰੂ ਸਾਹਿਬ ਨੇ ਅਗੇ ਦਸਿਆ ਪ੍ਰਭੂ ਸਾਰੇ ਗਿਆਨ ਦਾ ਸ੍ਰੋਤ ਹਨ, ਜਦੋਂ ਜੀਵ ਮਨ ਕਰਕੇ ਗੁਰ ਉਪਦੇਸ਼ ਨਾਲ ਸੁਰਤਿ ਕਰਕੇ ਜੁੜਦਾ ਹੈ ਤਾਂ ਸੁਭਾਵਿਕ ਹੀ ਉਸ ਅੰਦਰ ਸੱਚ ਦਾ ਗਿਆਨ (ਜਿਸ ਨੂੰ ਤੱਤ ਗਿਆਨ ਵੀ ਕਿਹਾ ਗਇਆ ਹੈ) ਪ੍ਰਗਟ ਹੋਣ ਲੱਗਦਾ ਹੈ, ਉਹ ਧੁੰਜ ਗਿਆਨ ਤੋਂ ਬ੍ਰਹਮ ਗਿਆਨੀ ਹੋ

ਨਿਬੜਦਾ ਹੈ, ਉਸਦਾ ਅੰਦਰ-ਬਾਹਰ ਸੱਚ ਨਾਲ ਭਰ ਜਾਂਦਾ ਹੈ ਤੇ ਉਸਨੂੰ ਸਭ ਅੰਦਰ ਇਕੋ ਪ੍ਰਭੂ ਦੀ ਜੋਤ ਦਿਸਣ ਲੱਗਦੀ ਹੈ। ਉਸ ਅੰਦਰ ਪ੍ਰਭੂ ਵਰਗੇ ਦੈਵੀ ਗੁਣ ਭਰ ਜਾਂਦੇ ਹਨ- ਸਮ-ਦ੍ਰਿਸ਼ਟੀ, ਪੂਰਨ-ਨਿਮਰਤਾ, ਮਨ ਦੀ ਸੁਚਤਾ, ਸੰਤੋਖ, ਦਇਆ, ਧੀਰਜ, ਸਭ ਲਈ ਭਲੇ ਦੀ ਭਾਵਨਾ, ਇਕ ਤੇ ਪੂਰਨ ਭਰੋਸਾ, ਇਕ ਦੀ ਆਸ, ਬ੍ਰਹਮ ਦੀ ਵੀਚਾਰ, ਇਕ ਲਈ ਪਿਆਰ (ਜਿਸ ਨਾਲ, ਸਭ ਨਾਲ ਪਿਆਰ), ਬੰਧਨਾਂ ਤੋਂ ਮੁਕਤੀ..... ਇਤਿਆਦਿ। ਐਸਾ ਬ੍ਰਹਮਗਿਆਨੀ ਪ੍ਰਭੂ ਦਾ ਹੀ ਰੂਪ ਹੋ ਜਾਂਦਾ ਹੈ।

ਇਸ ਤਰ੍ਹਾਂ ਜੋ ਜੀਵ ਮਨ ਅੰਦਰ (ਗੁਰੂ ਕ੍ਰਿਪਾ ਸਦਕਾ, ਗੁਰੂ ਦੀ ਸੰਗਤ ਰਾਹੀਂ) ਪ੍ਰਭੂ ਦਾ ਨਾਮ ਵਸਾ ਲੈਂਦਾ ਹੈ ਉਸਨੂੰ ਸਾਰਿਆਂ ਅੰਦਰ ਇਕੋ ਪ੍ਰਭੂ ਦੀ ਜੋਤ ਦਿਸਣ ਲੱਗ ਪੈਂਦੀ ਹੈ। ਉਹ ਹਰ ਪਲ ਪ੍ਰਭੂ ਅਗੇ ਸੀਸ ਨਿਵਾਈ ਰੱਖਦਾ ਹੈ, ਉਹੀ ਸੱਚਾ ਅਪਰਸ ਹੈ (ਮਾਇਆ ਦੀ ਛੋਹ ਤੋਂ ਪਰੇ ਹੈ) ਉਹ ਨਿਸ਼ਕਾਮ ਹੋ ਕੇ ਸਾਰੇ ਕੰਮ ਕਰਦਾ ਹੈ, ਆਪ ਵੀ ਨਾਮ ਜਪਦਾ ਤੇ ਹੋਰਨਾਂ ਨੂੰ ਵੀ ਦ੍ਰਿੜ ਕਰਾਂਦਾ ਹੈ, ਪੰਜਾਂ ਚੋਰਾਂ ਤੋਂ ਬਚਾ ਕੇ ਰੱਖਦਾ ਹੈ ਮਨ ਨੂੰ ਅਤੇ ਹਿਰਦੇ ਵਿੱਚ ਪ੍ਰਭੂ ਨੂੰ ਵਸਾ ਕੇ ਰੱਖਦਾ ਹੈ। ਉਹੋ ਅਸਲ ਬੈਸਨੋ, ਭਗਉਤੀ ਤੇ ਪੰਡਤ ਹੈ, ਅਰਥਾਤ ਉਹੋ ਸੱਚਾ ਸੇਵਕ ਹੈ।

ਗੁਰੂ ਸਾਹਿਬ ਕਹਿਣ ਲੱਗੇ, ਪ੍ਰਭੂ ਦੀ ਬਣਾਈ ਰਚਨਾ ਦਾ ਕੋਈ ਅੰਤ ਨਹੀਂ। ਅਨੇਕ ਭਗਤ, ਸੰਤ ਜਨ ਉਸਦੀ ਉਸਤਤਿ ਕਰਦੇ ਹਨ, ਪਰ ਪੂਰੀ ਤਰ੍ਹਾਂ ਕੋਈ ਵੀ ਉਸਦਾ ਵਰਨਣ ਨਹੀਂ ਕਰ ਸਕਦਾ। ਪ੍ਰਭੂ ਦੀ ਰਚਨਾ ਵਿੱਚ ਜਿਥੇ ਇਕ ਪਾਸੇ ਉਸਦੀ ਪੂਜਾ ਕਰਨ ਵਾਲੇ, ਖੋਜ ਕਰਨ ਵਾਲੇ, ਪਾਠ ਕਰਨ ਵਾਲੇ, ਜਪ, ਤਪ, ਧਿਆਨ ਕਰਨ ਵਾਲੇ, ਵਿਚਾਰ ਕਰਨ ਵਾਲੇ, ਜਤੀ-ਸਤੀ-ਜੋਗੀ ਆਦਿ ਦਾ ਅੰਤ ਨਹੀਂ ਉਥੇ ਦੂਜੇ ਪਾਸੇ ਆਕੜ ਕਰਨ ਵਾਲੇ, ਅਗਿਆਨੀ, ਮੂਰਖ, ਤਾਮਸ, ਸਾਤਕ, ਕਠੋਰ ਆਦਿ ਵੀ ਅਨੇਕਾਂ ਹਨ। ਕਈ ਤਰ੍ਹਾਂ ਦੇ ਜੀਵ ਜੰਤੂ, ਕਈ ਤਰ੍ਹਾਂ ਦੇ ਪਸ਼ੂ-ਪੰਛੀ, ਕਈ ਤਰ੍ਹਾਂ ਦੀ ਬਨਾਸਪਤੀ, ਕਈ ਤਰ੍ਹਾਂ ਦੇ ਖੰਡ-ਬ੍ਰਹਮੰਡ, ਦੇਵੀ-ਦੇਵਤੇ, ਭੂਤ-ਪ੍ਰੇਤ, ਕਈ ਆਕਾਸ਼-ਪਤਾਲ, ਕਈ ਨਰਕਾਂ-ਸੁਰਗਾਂ ਵਿੱਚ ਰਹਿਣ ਵਾਲੇ, ਕਈ ਜਨਮ ਮਰਨ ਦਾ ਚੱਕਰ ਕੱਟ ਰਹੇ, ਕਈ ਮਾਇਆ ਵਿੱਚ ਲਿਪਤ, ਕਈ ਮਾਇਆ ਤੋਂ ਬੈਰਾਗੀ, ਕਈ ਪ੍ਰਭੂ ਤੋਂ ਮੁਨਕਰ, ਕਈ ਪ੍ਰਭੂ ਨਾਲ ਪਿਆਰ ਕਰਨ ਵਾਲੇ, ਸਵਾਸ-ਸਵਾਸ ਉਸਨੂੰ ਸਿਮਰਨ ਵਾਲੇ ਵੀ ਮੌਜੂਦ ਹਨ। ਪ੍ਰਭੂ ਦੀ ਰਚਨਾ ਦਾ ਅੰਤ ਪ੍ਰਭੂ ਹੀ ਜਾਣਦੇ ਹਨ, ਹੋਰ ਕੋਈ ਨਹੀਂ।

ਗੁਰੂ ਸਾਹਿਬ ਨੇ ਅੱਗੇ ਦਸਿਆ, ਹੋਰ ਹੈਰਾਨੀ ਦੀ ਗੱਲ ਇਹ ਹੈ ਕਿ ਇਤਨੀ ਮਹਾਨ ਤੇ ਵੰਨ-ਸੁਵੰਨੀ ਰਚਨਾ ਨੂੰ ਬਨਾਣ ਵਾਲਾ, ਪਾਲਨ ਵਾਲਾ, ਸੰਭਾਲਣ ਵਾਲਾ ਤੇ ਨਾਸ਼ ਕਰਨ ਵਾਲਾ ਇਕੋ ਪ੍ਰਭੂ ਹੈ- ਹੋਰ ਦੂਜਾ ਕੋਈ ਨਹੀਂ, ਤੇ ਉਹ ਪ੍ਰਭੂ ਜਲ ਹੋਵੇ, ਥਲ ਹੋਵੇ, ਆਕਾਸ਼ ਹੋਵੇ, ਪ੍ਰਿਥਵੀ ਹੋਵੇ, ਹਰ ਥਾਂ ਤੇ ਹਰ ਵੇਲੇ ਮੌਜੂਦ ਹੈ। ਉਸਦੇ ਹੁਕਮ ਅੰਦਰ ਸਭ ਕੁਛ ਹੋ ਰਿਹਾ ਹੈ, ਸਾਰੀ ਸ੍ਰਿਸਟੀ ਉਸਦੇ ਕਾਨੂੰਨ ਅੰਦਰ ਚੱਲ ਰਹੀ ਹੈ, ਉਸ ਕੋਲ ਸਾਰੀ ਸ਼ਕਤੀ ਹੈ। ਉਹੀ ਸਭ ਦੀ ਕਿਸਮਤ ਲਿਖਣ ਵਾਲਾ, ਸਭ ਦੇ ਕਰਮਾਂ ਦਾ ਹਿਸਾਬ ਰੱਖਣ ਵਾਲਾ, ਕਾਨੂੰ ਬਨਾਣ ਵਾਲਾ, ਫੈਸਲੇ ਕਰਨ ਵਾਲਾ, ਤੇ ਫੈਸਲਿਆਂ ਦੀ ਤਾਮੀਲ ਕਰਨ ਵਾਲਾ ਇਕੋ-ਇਕ ਆਪ ਹੈ। ਪ੍ਰਭੂ ਦੀ ਰਚਨਾ ਉਸਦੀ ਖੇਡ ਹੈ, ਖਿਡਾਣ ਵਾਲਾ ਵੀ ਉਹੋ ਹੈ ਤੇ ਖੇਡਣ ਵਾਲਾ ਵੀ ਉਹੀ ਹੈ ਤੇ ਖੇਡ ਵੀ ਆਪਣੀ ਮਰਜ਼ੀ ਨਾਲ ਸਮੇਟ ਲੈਂਦਾ ਹੈ। ਸਿੱਖ ਨੇ ਕਿਹਾ ਮਹਾਰਾਜ! ਆਪਨੇ ਤਾਂ ਕਮਾਲ ਦੇ ਤਰੀਕੇ ਨਾਲ ਪ੍ਰਭੂ ਨਾਮ ਦੀ ਕਥਾ ਦਾ ਖੁਲਾਸਾ ਕੀਤਾ ਹੈ। ਗੁਰੂ ਸਾਹਿਬ ਕਹਿਣ ਲੱਗੇ, ਸੁਣ! ਇਕ ਭੇਦ ਦੀ ਗੱਲ ਦਸਦਾ ਹਾਂ, ਪੱਲੇ ਬੰਨ੍ਹ ਲੈ, ਸਦਾ ਸੁਖੀ ਰਹੇਂਗਾ। ਮੈਂ ਕਿਹਾ ਦੱਸੋ, ਗੁਰੂ ਸਾਹਿਬ ਨੇ ਕਿਹਾ, ਪ੍ਰਭੂ ਦੇ ਬਣਾਏ ਸਿਸਟਮ ਵਿੱਚ ਉਹੀ ਜੀਵ ਸੁੱਖੀ ਰਹਿ ਸਕਦਾ ਹੈ ਜੋ ਹਉਮੈ ਛੱਡ (ਆਪਾ ਭਾਵ ਗੁਆ ਕੇ) ਮਨ ਨੂੰ ਨੀਵਾਂ ਰੱਖਦਾ ਹੈ, ਨਿਮਰਤਾ ਧਾਰਣ ਕਰਦਾ ਹੈ, ਮਰ ਕੇ ਰਹਿੰਦਾ ਹੈ ਗੁਰੂ ਹੁਕਮਾਂ ਅੱਗੇ। ਵਰਨਾ ਵੱਡੇ ਵੱਡੇ ਹੰਕਾਰੀ ਇਸ ਦੁਨੀਆਂ ਅੰਦਰ (ਪ੍ਰਭੂ ਦਾ ਸਿਸਟਮ ਭੁਲਾਣ ਕਰਕੇ) ਅਪਣੀ ਆਕੜ ਵਿੱਚ ਫੱਸ ਗਏ ਤੇ ਉਨ੍ਹਾਂ ਦੀ ਆਕੜ ਹੀ ਉਨ੍ਹਾਂ ਦੀ ਬਰਬਾਦੀ ਦਾ ਕਾਰਣ ਬਣੀ। ਰਾਵਣ, ਦੁਰਯੋਧਨ, ਹਰਣਾਖਸ, ਕੰਸ....... ਵਰਗੇ ਕਈ, ਜੋ ਖੁਦ ਨੂੰ ਤੀਸਮਾਰ ਖਾਂ ਸਮਝਣ ਦਾ ਭੁਲੇਖਾ ਖਾ ਬੈਠੇ, ਉਨ੍ਹਾਂ ਦਾ ਹੰਕਾਰ ਹੀ ਉਨ੍ਹਾਂ ਨੂੰ ਖਾ ਗਿਆ। ਸੋ ਨਿਮਰਤਾ ਦੀ ਅਹਿਮੀਅਤ ਨੂੰ ਸਮਝਣਾ ਹੈ, ਜੀਵਨ ਵਿੱਚ ਇਸਨੂੰ ਢਾਲਣਾ ਹੈ ਤੇ ਹਉਮੈ ਤੋਂ ਬਚਣਾ ਹੈ।

ਸਿੱਖ ਨੇ ਕਿਹਾ, ਸਤਿਗੁਰੂ ਜੀਉ! ਆਪਨੇ ਤਾਂ ਮੇਰੇ ਗਰੀਬ ਤੇ ਮਹਾਨ ਕ੍ਰਿਪਾ ਕੀਤੀ, ਮੈਨੂੰ ਪ੍ਰਭੂ ਦੀ ਕਥਾ ਸੁਣਾਈ- ਗੁਰੂ ਸਾਹਿਬ ਕਹਿਣ ਲੱਗੇ, ਅਜੇ ਪੂਰੀ ਨਹੀਂ ਹੋਈ, ਕੱਲ ਫੇਰ ਆਈਂ ਬਾਕੀ ਦੀ ਕਥਾ ਕੱਲ ਕਰਾਂਗੇ। ਸਿੱਖ ਨੇ ਕਿਹਾ, ਸਤਿ-ਵਚਨ! ਤੇ ਮੱਥਾ ਟੇਕ ਕੇ ਸਤਿਗੁਰਾਂ ਦਾ ਕੋਟਿ-ਕੋਟਿ ਧੰਨਵਾਦ ਕਰਦਾ ਘਰ ਆਇਆ, ਇਹ ਆਸ ਲੈ ਕਿ ਕੱਲ ਫਿਰ ਅੰਮ੍ਰਿਤ ਵੇਲੇ ਸਤਿਗੁਰਾਂ ਦੇ ਅੰਮ੍ਰਿਤਮਈ ਵਚਨਾਂ ਨਾਲ ਝੋਲੀ ਭਰਨ ਦੀ ਕੋਸ਼ਿਸ਼ ਕਰਾਂਗਾ, ਪ੍ਰਭੂ ਕ੍ਰਿਪਾ ਕਰਨ।

***9631821636***

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ.ਜਸਵੰਤ ਸਿੰਘ ਕੈਲਵੀ, ਫਿਰੋਜ਼ਪੁਰ

## ਰੱਬ ਨੂੰ ਸਿਫਾਰਿਸ਼

ਗੁਰਮੁੱਖ ਖਾਸ ਸੀ, ਬੰਦਾ ਜੋ ਗੁਜ਼ਰਿਆ ਏ,
ਪ੍ਰਭੂ ਚਰਨਾਂ 'ਚ ਏਹਨੂੰ ਨਿਵਾਸ ਦੇਣਾ।
ਹੱਥ ਜੋੜ, ਸਿਫਾਰਿਸ਼ ਹਾਂ ਅਸੀਂ ਕਰਦੇ,
ਭਾਣਾ ਮੰਨਣ ਦਾ ਬਲ ਧਰਵਾਸ ਦੇਣਾ।
ਏਹਨੂੰ ਪੀਣ ਲਈ ਚੰਗੀ ਸ਼ਰਾਬ ਦੇਣਾ,
ਏਹਨੂੰ ਖਾਣ ਲਈ ਰਿੰਝਿਆ ਮਾਸ ਦੇਣਾ।
ਏਹਨੂੰ ਕੈਲਵੀ ਰੋਕਣਾ ਟੋਕਣਾ ਨਾ,
ਖਾਸ ਸੁਰਗ ਦਾ ਏਸਨੂੰ ਪਾਸ ਦੇਣਾ

## ਮੂਰਖ ਮੱਤ

ਬੰਦਾ ਧਰਤੀ ਤੇ ਖੜਾ ਨਹੀਂ ਹੋ ਸਕਦਾ,
ਜੇਕਰ ਬੰਦੇ ਦੇ ਹੋਣ ਨਾ ਪੈਰ ਲੱਤਾਂ।
ਨੀਹਾਂ ਬਾਝ ਨਾ ਉੱਸਰਦੀਆਂ ਹੈਣ ਕੰਧਾਂ,
ਕੰਧਾਂ, ਬਾਝ ਨਾ ਟਿਕਦੀਆਂ ਯਾਰ ਛੱਤਾਂ।
ਹੋਵੇ ਰੂੰ ਚਿੱਟੀ ਪੂਣੀ ਵੱਟ ਕੱਤਾਂ,
ਕੱਤੇ ਸੂਤ ਨੂੰ ਮੁੜ ਕੇ ਕਿਵੇਂ ਕੱਤਾਂ?
ਗੱਲ ਵੜਦੀ ਅਕਲ ਦੇ ਖਾਨਿਆਂ 'ਚ,
ਦੇ ਨਾ, ਕੈਲਵੀ ਮੂਰਖਾਂ ਤਾਈਂ ਮੱਤਾਂ।

## ਟੈਕਸ

ਭਰਨੈ, ਖਾਲੀ ਖਜ਼ਾਨਾ ਸਰਕਾਰ ਨੇ ਜੇ,
ਗੁਰ ਦੱਸਾਂ ਮੈਂ ਇੱਕ ਅਸਾਨ ਮੀਆਂ।
ਵਧੀਆਂ ਗੋਗੜਾਂ ਤੇ ਟੈਕਸ ਠੋਕ ਦੇਵੇ,
ਜਾਣ ਏਹਨਾਂ ਨੂੰ ਭਰੀ ਦੁਕਾਨ ਮੀਆਂ।
ਗੱਲ ਅਕਲ ਦੀ ਉਹ ਨਾ ਸੋਚਦਾ ਏ,
ਅਕਲ ਲੈ ਗਿਆ ਜਿਹਦੀ ਸ਼ੈਤਾਨ ਮੀਆਂ।
ਅਖੌਤੀ ਬਾਬਿਆਂ ਜੋੜੀ ਅਥਾਹ ਦੌਲਤ
ਲੈ ਲਏ ਕੈਲਵੀ ਉਹਦੇ 'ਚੋਂ ਦਾਨ ਮੀਆਂ।

## ਖੇਡ ਸਿਆਸਤ ਦੀ

ਚਲਦੀ ਰਹਿਣੀ ਸਿਆਸਤ ਦੀ ਖੇਡ ਕੁੱਤੀ,
ਭ੍ਰਿਸ਼ਟਾਚਾਰ ਨਹੀਂ ਦੇਸ਼ 'ਚੋਂ ਮੁੱਕ ਸਕਦਾ।
ਧਨ, ਇਸਤਰੀ, ਮੋਹ ਤਿਆਗ ਸਕਦਾ,
ਬੰਦਾ ਈਰਖਾ ਕਰਨੋਂ ਨਹੀਂ ਰੁੱਕ ਸਕਦਾ।
ਲੋਕ ਰਾਜ ਦਾ ਇਹ ਕਮਾਲ ਵੇਖੋ!
ਖੜ੍ਹ ਕੇ ਮੇਮਣਾ ਮਾਈਕ ਤੇ ਬੁੱਕ ਸਕਦਾ।
ਵੇਖੋ ਕੈਲਵੀ ਕਿੰਨਾ ਕਮਜ਼ੋਰ ਹੋਇਆ,
ਇਹ ਤਾਂ ਲੀਡਰ ਦੀ ਝੋਲੀ ਨਹੀਂ ਚੁੱਕ ਸਕਦਾ।

## ਜੜ੍ਹ

ਜਿਹੜੇ ਰੁੱਖ ਦੀ ਜੜ੍ਹ ਹੈ ਸੁੱਕ ਜਾਂਦੀ,
ਓਸ ਰੁੱਖ ਦੀ ਮੁਕਦੀ ਛਾਂ ਮੀਆਂ।
ਹਰੇ ਹਰੇ ਪੱਤੇ, ਹਰੀਆਂ ਡਾਲੀਆਂ ਨੇ,
ਕਿਉਂਕਿ ਜੜ੍ਹ ਨੇ ਮੱਲੀ ਹੈ ਥਾਂ ਮੀਆਂ।
ਦੇਸ਼ ਭਗਤ ਦੀ ਰੀਸ ਗੱਦਾਰ ਕਰਦੇ,
ਰੀਸ ਕੋਇਲ ਦੀ ਕਰੇ ਕੀ ਕਾਂ ਮੀਆਂ।
ਵਿਰਸੇ ਅਤੇ ਵਿਰਾਸਤ ਤੋਂ ਟੁੱਟ ਕੇ ਤੂੰ,
ਬਣ ਕੈਲਵੀ ਨਾ ਫੰਨੇ ਖਾਂ ਮੀਆਂ।

9878381474

# ਕਾਵਿ ਕਿਆਰੀ

## ਕੌਮ ਜਿਹੜੀ ਕੋਲ ਯਾਰੋ ਸ਼ਬਦ ਤੇ ਸ਼ਸਤਰ ਨਹੀਂ।

ਜ਼ਿੰਦਗੀ ਸੰਘਰਸ਼ ਹੈ ਇਹ ਸੇਜ ਜਾਂ ਬਿਸਤਰ ਨਹੀਂ।
ਸੌਂ ਰਹੇ ਹਾਂ ਵੇਚ ਘੋੜੇ ਹਾਲ ਕੀ ਬਦਤਰ ਨਹੀਂ?
ਵੇਖਿਆ ਮੈਂ ਧੂੜ ਅੰਦਰ ਰੁਲ ਗਈ ਉਹ ਰਲ ਗਈ।
ਕੌਮ ਜਿਹੜੀ ਕੌਲ ਯਾਰੋ ਸ਼ਬਦ ਤੇ ਸ਼ਸਤਰ ਨਹੀਂ।
ਦਿਲ ਮਿਰਾ ਜ਼ਖ਼ਮੀ ਹੈ ਯਾਰਾ ਖ਼ੂਨ ਵਗਦਾ ਦੇਖ ਤੂੰ।
ਕਿਸ ਤਰ੍ਹਾਂ ਆਖਾਂ ਉਦ੍ਹੀ ਮੁਸਕਾਨ ਵਿੱਚ ਨਸ਼ਤਰ ਨਹੀਂ?
ਪਾ ਨਹੀਂ ਸਕਦਾ ਉਦੋਂ ਤਕ ਚੈਨ ਯਾਰੋ ਆਦਮੀ
ਪਿਆਰ ਦਾ ਜੇ ਕੋਲ ਉਹਦੇ ਲਿਸ਼ਕਦਾ ਅਸਤਰ ਨਹੀਂ।
ਹੈ ਅਮੀਰੀ ਜ਼ਿੰਦਗੀ ਦੀ ਵੰਨ ਸੁਵੰਨਤਾ ਓਸ ਦੀ,
ਏਸ ਨੂੰ ਜੋ ਨਸ਼ਟ ਕਰਦੈ ਉਹ ਇਦ੍ਹਾ ਮਿੱਤਰ ਨਹੀਂ।
ਸਿਮਰ ਚੰਡੀ ਯਾਰ ਮੇਰੇ ਵੇਖ ਇਸ ਨੂੰ ਤੂੰ ਬਦਲ
ਅੱਜ ਨਿਆਂ ਭਰਪੂਰ ਇਸ ਸੰਸਾਰ ਦੀ ਬਣਤਰ ਨਹੀਂ।
ਸੱਚ ਨੂੰ ਨੰਗਾ ਕਰੇਂ ਤੂੰ ਵਿੱਚ ਜ਼ਮਾਨੇ ਕੈਲਵੀ
ਕੀ ਤੇਰੇ ਕੋਲੇ, ਕੋਈ ਵੀ ਝੂਠ ਦਾ ਵਸਤਰ ਨਹੀਂ?

ਪ੍ਰੋ. ਜਸਵੰਤ ਸਿੰਘ ਕੈਲਵੀ
ਮੋਬਾ-9878381474

## ਨਸ਼ਿਆਂ ਦੀ ਲੱਤ

ਸੱਚੋ ਸੱਚੀ ਗੱਲ ਸੁਣਾਵਾਂ।
ਰਤਾ ਨਾ ਕੋਈ ਮਸਾਲਾ ਲਾਵਾਂ।
ਬੁੱਧੂ ਸ਼ਾਹ ਮੇਰੇ ਪਿੰਡ ਦਾ ਸ਼ਾਹ।
ਚਾਰ-ਚੁਫੇਰੇ ਵਾਹ ਬਈ ਵਾਹ।
ਅੰਨ-ਅਨਾਜ ਦੇ ਕੋਠੇ ਭਰਦਾ।
ਲੱਖਾਂ ਰੁਪਈਆ ਘਰ ਵਿੱਚ ਵੜਦਾ।
ਆੜ੍ਹਤ ਉਹਦੀ ਪੂਰੀ ਚੱਲੇ।
ਚਾਰ-ਚੁਫੇਰੇ ਬੱਲੇ-ਬੱਲੇ।
ਇਕੋ ਉਹਦੇ ਘਰ ਸੀ ਘਾਟਾ।
ਔਲਾਦ ਨਾਲ ਨਾ ਜੁੜਿਆ ਨਾਤਾ।
ਕਈ ਥਾਈਂ ਅਰਦਾਸਾਂ ਕਰਦਾ।
ਗੁਰੂ-ਪੀਰਾਂ ਦੇ ਦਰ 'ਤੇ ਖੜ੍ਹਦਾ।
ਇੱਕ ਦਿਨ ਉੱਪਰਲੇ ਨੇ ਸੁਣ ਲਈ।
ਦੋ ਪੁੱਤਰਾਂ ਦੀ ਜੋੜੀ ਮਿਲ ਗਈ।
ਪਹਿਲਾਂ ਇੱਕ ਨੂੰ ਬੁੱਧੂ ਤਰਸੇ।
ਹੁਣ ਤਾਂ ਦੋਵੇਂ ਜੌੜੇ ਬਰਸੇ।
ਬੁੱਧੂ ਫੁਲਿਆ ਵਾਂਗਰ ਕੁੱਪੇ।
ਜਾਗੇ ਉਹਦੇ ਭਾਗ ਸੀ ਸੁੱਤੇ।
ਉਹਨੇ ਵੰਡੀ ਢੇਰ ਮਠਿਆਈ।
ਖ਼ੁਸ਼ੀ ਮਨਾਵਣ ਸਭ ਹਲਵਾਈ।
ਨਾਂ ਰੱਖਣ ਦੀ ਵਾਰੀ ਆਈ।
ਰਾਮ, ਭਗਵਾਨ ਤੇ ਮੋਹਰ ਲਗਾਈ।
ਰਾਮਾ, ਭਾਨਾ ਹੋ ਗਏ ਵੱਡੇ।
ਚੌੜੇ ਢਿੱਡ ਉਹਨਾਂ ਨੇ ਛੱਡੇ।
ਮਾਰੋ ਮਾਰ ਜਵਾਨੀ ਆਈ।
ਹਰ ਤਰ੍ਹਾਂ ਦੀ ਐਸ਼ ਉਡਾਈ।
ਰਾਮ-ਭਗਵਾਨ ਦੀ ਬੱਲੇ-ਬੱਲੇ।
ਦੋਵਾਂ ਦੇ ਨਾਂ ਦਾ ਸਿੱਕਾ ਚੱਲੇ।
ਜੋ ਜੀ ਆਵੇ ਲੈਣ ਮੰਗਵਾ।
ਰਾਮਾ ਸ਼ਾਹ, ਭਗਵਾਨ ਸ਼ਾਹ

ਉੱਧਰ ਬੁੱਧੂ ਹੋ ਗਿਆ ਬੁੱਢਾ।
ਇੱਕ ਦਿਨ ਐਸਾ ਆਇਆ ਠੁੱਡਾ।
ਲਿਸ਼ਕਵੇਂ ਫਰਸ਼ ਦੇ ਉਤੇ ਡਿੱਗਾ।
ਕੋਲ ਨਾ ਨੌਕਰ-ਚਾਕਰ ਸੀਹਗਾ।
ਪਾਣੀ-ਪਾਣੀ ਬੁੱਧੂ ਪੁਕਾਰੇ।
ਫਰਕਣ ਬੁਲ੍ਹ ਸੁਕੇ ਵਿਚਾਰੇ।
ਆਖਰ ਹੋਇਆ ਜਹਾਨੋਂ ਰੁਖਸਤ।
ਪੁੱਤਰਾਂ ਨੂੰ ਨਾ ਰੋਣ ਦੀ ਫੁਰਸਤ।

ਕੋਈ ਐਧਰੋਂ ਭੱਜਾ ਆਵੇ।
ਕਈ ਉਧਰ ਭੱਜਾ ਜਾਵੇ।
ਡੁੱਬੀਆਂ ਸਾਮੀਆਂ ਜਾ ਬੁਲਾਵੇ।
ਬਾਪੂ ਦਾ ਤੁਸੀਂ ਪੈਸਾ ਮੋੜੋ।
ਜਿੰਨਾ ਮੁੜਦਾ ਉਨਾਂ ਈ ਮੋੜੋ।
ਇਕੱਠ 'ਤੇ ਵੀ ਖਰਚ ਹੈ ਕਰਨਾ।
ਪੰਜ-ਸੱਤ ਲੱਖ ਤੋਂ ਘੱਟ ਨਾ ਸਰਨਾਂ।
ਆਖਰ ਕੱਠ ਵੀ ਘਣਾ ਸੀ ਹੋਇਆ।
ਹਰ ਇੱਕ ਲੀਡਰ ਭੁੱਬੀਂ ਰੋਇਆ।

ਬੁੱਧੂ ਸ਼ਾਹ ਸੀ ਸ਼ਾਹਾਂ ਦਾ ਸ਼ਾਹ।
ਪਰ ਔਲਾਦ ਤੋਂ ਬੇਪਰਵਾਹ।
ਆੜ੍ਹਤ ਹੋਵੇ ਭਾਵੇਂ ਦੁਕਾਨ।
ਦੋਵੇਂ ਪੁੱਤ ਨਾ ਨੇੜੇ ਆਣ।
ਆਪੇ ਬੁੱਧੂ ਕੰਮ ਚਲਾਵੇ।
ਪੁੱਤਾਂ ਨੂੰ ਬੱਸ ਲਾਡ ਲਡਾਵੇ।
ਹੁਣ ਤਾਂ ਬੁੱਧੂ ਗਿਆ ਜਹਾਨੋਂ।
ਲੱਥੇ ਦੁੱਖ ਜਿਵੇਂ ਅਸਮਾਨੋਂ।
ਇੱਕ-ਦੋ ਸਿਰਫ ਮਹੀਨੇ ਲੰਘੇ।
ਘਰ 'ਚ ਹੁੰਦੇ ਨਿੱਤ ਹੀ ਦੰਗੇ।
ਬੁੱਧੂ ਵਾਲੀ ਤੁਰਗੀ ਪੇਕੇ।
ਰਾਮਾ-ਭਾਨਾ ਤੁਰ ਪਏ ਠੇਕੇ।
ਰਾਮਾ, ਭਾਨਾ ਕਰਨ ਲੜਾਈ।
ਰਿਸ਼ਤੇਦਾਰਾਂ ਵੰਡ ਕਰਾਈ।
ਰਾਮੇ ਹਿੱਸੇ ਆਈ ਦੁਕਾਨ।
ਦੁਕਾਨ 'ਚ ਲੱਖਾਂ ਦਾ ਸਮਾਨ।
ਭਾਨੇ ਹਿੱਸੇ ਆੜ੍ਹਤ ਆਈ।
ਜੀਹਦੇ ਵਿਚੋਂ ਮੋਟੀ ਕਮਾਈ।
ਵੱਖੋ-ਵੱਖ ਹੁਣ ਕਾਰੋਬਾਰ।
ਦੋਵੇਂ ਲੁੱਟਣ ਐਸ਼-ਬਹਾਰ।
ਰਾਮਾ ਸੁਰਾ-ਸੁੰਦਰੀ ਸ਼ੌਕੀਨ।
ਭਾਨਾ ਖਾਵੇ ਮੋਟੀ ਫੀਮ।
ਅਫੀਮ, ਸ਼ਰਾਬ ਫਿਰ ਜੋ ਵੀ ਆਵੇ।
ਭਾਨਾ ਅੰਦਰ ਸੁੱਟੀ ਜਾਵੇ।
ਰਾਮੇ ਦਾ ਵੀ ਇਹੋ ਹਾਲ।
ਦਿਨਾਂ ਵਿੱਚ ਈ ਹੋਇਆ ਕੰਗਾਲ।
ਸ਼ਹਿਰੋਂ ਲੱਭ ਕੇ ਛੋਹਰੀ ਲਿਆਇਆ।
ਛੋਹਰੀ ਪੈਸਾ ਖੂਬ ਉਡਾਇਆ।
ਅਤਰ-ਫੁਲੇਲ ਤੇ ਪਤਾ ਨਹੀਂ ਕੀ?
ਨਿੱਕ-ਸੁੱਕ ਉਹ ਮਲਦੀ ਸੀ।
ਆਖਰ ਦੇ ਵਿੱਚ ਉਹ ਵੀ ਭੱਜ ਗੀ।
ਜਿਉਂਦੀ ਰਾਮਾ ਰੰਡਾ ਕਰਗੀ।

ਉਧਰ ਭਾਨਾ ਹੋਇਆ ਕੰਗਾਲ।
ਪੋਸਤ ਖਾਂ-ਖਾ ਹੋਇਆ ਬੇਹਾਲ।
ਇੱਕ ਦਿਨ ਪਿਆ ਚੁਬਾਰੇ ਚੜ੍ਹਦਾ।
ਨਾਲ ਰਾਮੇ ਦੇ ਜਾਵੇ ਲੜਦਾ।
ਰਾਮੇ ਆਖਰ ਖਾਧਾ ਗੁੱਸਾ।
ਖਿੱਚ ਕੇ ਮਾਰਿਆ ਉਹਨੇ ਮੁੱਕਾ।
ਰਾਮਾ, ਭਾਨਾ ਮੁਕੋ-ਮੁੱਕੀ।
ਰਿੜ੍ਹੇ ਚੁਬਾਰਿਓ ਥੱਲੇ -ਉੱਤੀ।
ਰੌਲਾ ਸੁਣ ਗੁਆਂਢੀ ਭੱਜੇ।
ਦੋਵਾਂ ਦੇ ਪੈਸੀ ਵਾਜੇ-ਵੱਜੇ।
ਇਕੋ-ਦਿਨ ਹੋਇਆ ਸਸਕਾਰ।
ਸਾਰੇ ਮੱਚਗੀ ਹਾਹਾਕਾਰ।
ਆਓ, ਸਾਰੇ ਲਈਏ ਸੁਮੱਤ।
ਨਸ਼ਿਆਂ ਦੀ ਨਾ ਲਾਈਏ ਲੱਤ।

ਅਮਰੀਕ ਸਿੰਘ ਸ਼ੇਰ ਖਾਂ
ਮੋਬਾ-9815758466

## *ਕਲਿ ਕਾਤੀ ਰਾਜੇ ਕਸਾਈ ਧਰਮੁ ਪੰਖ ਕਰਿ ਉਡਰਿਆ।*

ਬੀਤੇ ਸਮੇਂ ਤੋਂ ਇਹ ਰੀਤ ਹੈ ਆਈ,
ਲਹੂ ਪੀਣੇ ਰਾਜੇ, ਅਹਿਲਕਾਰ ਕਸਾਈ।
ਧਰਮ ਕਰਮ ਛੱਡ, ਲੋਕ ਭਲਾਈ।
ਦੌੜ ਭੱਜ ਧਨ ਲਈ ਸਭ ਲਾਈ।
ਜ਼ੋਰ ਜ਼ਬਰ ਕਰ ਲਈ ਇਕੱਠੀ।

ਛੋਟੇ ਵੱਡੇ ਸਭ ਵਿੱਚ ਸੱਟੀ।
ਇਹ ਇਕ ਭੁੱਖ ਜੋ ਹੋਏ ਨਾ ਮੱਠੀ।
ਕੋਈ ਰਹਿਨੁਮਾ ਨਿਕਲੇ ਹੱਠੀ।
ਜੋ ਇਸ ਨੂੰ ਫੜ ਪਾਏ ਠੱਲ।
ਬੇਰਹਿਮ ਇਹ ਕੂੜਾ ਫੱਲ।
ਹੱਡਾਂ ਵਿੱਚ ਇਹ ਜ਼ਹਿਰ ਫੈਲਾਏ।
ਸਮਾਜ ਪ੍ਰਬੰਧ ਚੂਰ ਹੋ ਜਾਏ।
ਸੱਚ ਸਮਝ ਵਾਲੇ ਜੇ ਆਵਣ।
ਬੈਠ ਇੱਕਠੇ ਮਤਾ ਪਕਾਵਣ।
ਇਹ ਨਾਸੂਰ ਭ੍ਰਿਸ਼ਟਾਚਾਰੀ।
ਪੁੱਟ ਜੜ੍ਹੋਂ ਤੇ ਬਾਹਰ ਸੁਟਾਵਣ।
ਤਾਂ ਕੁਛ ਸੌਖ ਹੋਵੇ ਸਭ ਥਾਂਵੇ।
ਸਮਾਜੀ ਢਾਂਚਾ ਕੁੱਛ ਬਲ ਪਾਵੇ।
ਦੌਲਤ ਹੀ ਇੱਕ ਮਿਆਰ ਨ ਹੋਵੇ।
ਗਰੀਬ ਅਮੀਰ ਸਭ ਸੁੱਖੀ ਹੋ ਸੌਵੇ।

*ਹਰਨੂਰ ਕੌਰ ਜਮਾਤ ਅਠਵੀਂ*
*ਮੋਹਾਲੀ*

## ਆ-ਜਾ ਦਿੱਤ ਸਿੰਘਾ

ਚਾਰੇ ਪਾਸੋਂ ਪੈਦੀਆਂ ਮਾਰਾਂ।
ਸਾਥੋਂ ਰੁੱਸੀਆਂ ਫੇਰ ਬਹਾਰਾਂ।
ਅੰਦਰੋਂ ਵੀ ਪੈਂਦੀ ਖੋਰ ਏ।
ਆ-ਜਾ ਦਿੱਤ ਸਿੰਘ ਅੱਜ ਤੇਰੀ ਬੜੀ ਲੋੜ ਏ।
ਬਾਬੇ ਖੇਮ ਸਿੰਘ ਬੇਦੀ ਵਰਗੇ।
ਪੰਜਾਬ 'ਚ ਲੱਖਾਂ ਡੇਰੇ ਭਰਗੇ।
ਬਣ ਕੇ ਗੁਰੂ ਬੇਠੈ ਚੋਰ ਏ।
ਆ-ਜਾ ਦਿੱਤ ਸਿੰਘ ਅੱਜ ਤੇਰੀ ਬੜੀ ਲੋੜ ਏ।
ਜੋ ਹੁਣ ਸਿੱਖੀ ਭੇਸ 'ਚ ਆਗੇ।
ਇਹਨਾਂ ਦੇ ਕੱਛਿਆਂ ਵਿੱਚ ਤੜਾਗੇ।
ਹੋਇਆ ਕੁਫਰ ਮੂੰਹ ਜ਼ੋਰ ਏ।
ਆ-ਜਾ ਦਿੱਤ ਸਿੰਘ ਅੱਜ ਤੇਰੀ ਬੜੀ ਲੋੜ ਏ।
ਕਲਮ ਤੇਰੀ ਤਿੱਖੀ ਤੇਜ਼ ਕਟਾਰੀ।
ਲੋਕ ਦਿਲਾਂ ਤੇ ਫੇਰੇ ਆਰੀ।
ਲੱਗੇ ਬੜੀ ਮੂੰਹ ਜ਼ੋਰ ਏ।
ਆਜਾ ਦਿੱਤ ਸਿੰਘ ਅੱਜ ਤੇਰੀ ਬੜੀ ਲੋੜ ਏ।
ਤੈਂਰਾ ਜੋ ਲਿਖਿਆ ਗੁੱਗਾ-ਗਪੋੜਾ।
ਭਰਮਾਂ ਦੇ ਸਿਰ ਮਾਰੇ ਹਥੋੜਾ।
ਲੋਹਾ ਗਰਮ ਤੇਰੀ ਥੋੜ੍ਹ ਏ।
ਆ-ਜਾ ਦਿੱਤ ਸਿੰਘ ਅੱਜ ਤੇਰੀ ਬੜੀ ਲੋੜ ਏ।
ਮਾਂ ਬੋਲੀ ਉਸ ਸਮੇਂ ਦੀ ਸਰਦੀ।
ਅੱਜ ਵਿਕਾਸ ਦਾ ਦਮ ਪਈ ਭਰਦੀ।
ਪਈ ਇੰਟਰਨੈਂਟ ਤੇ ਦੌੜ ਏ।
ਆ-ਜਾ ਦਿੱਤ ਸਿੰਘ ਅੱਜ ਤੇਰੀ ਬੜੀ ਲੋੜ ਏ।
ਆ ਅਖ਼ਬਾਰ ਖਾਲਸਾ ਕੱਢੀਏ।
ਗੁਰੂ ਡੰਮ ਦੀ ਜੜ੍ਹ ਨੂੰ ਵੱਢੀਏ।
ਮੰਜੀਆਂ ਵੀ ਦੇਈਏ ਤੋੜ ਏ।
ਆ-ਜਾ ਦਿੱਤ ਸਿੰਘ ਅੱਜ ਤੇਰੀ ਬੜੀ ਲੋੜ ਏ।
ਇਹ ਜੋ ਪੰਥ ਪੰਥ ਨੇ ਕਰਦੇ।
ਵੋਟਾਂ ਨੋਟਾਂ ਨਾਲ ਢਿੱਢ ਭਰਦੇ।
ਝੂਠ ਦਾ ਵਿਚਾਉਂਦੇ ਜ਼ੋਰ ਏ।
ਆ-ਜਾ ਦਿੱਤ ਸਿੰਘ ਅੱਜ ਤੇਰੀ ਬੜੀ ਲੋੜ ਏ।
ਇਹ ਜੋ ਪਾਰਟੀਆਂ ਧੜੇਬੰਦੀਆਂ।
ਖਾਲਸਾ ਪੰਥ ਨੂੰ ਦੇਵਣ ਭੰਡੀਆਂ।
ਇਹਨਾਂ ਦਾ ਕਰਾਈਏ ਜੋੜ ਏ।
ਆ-ਜਾ ਦਿੱਤ ਸਿੰਘ ਅੱਜ ਤੇਰੀ ਬੜੀ ਲੋੜ ਏ।
ਬਰਕਤ ਏਕੇ ਦੀ ਨੂੰ ਭੁੱਲੇ।
ਚੌਧਰ ਕੁਰਸੀਆਂ ਦੀ ਤੇ ਡੁੱਲ੍ਹੇ।
ਸੇਵਾ ਵਾਲੀ ਬਣੀ ਫੌਜ ਏ।
ਆ-ਜਾ ਦਿੱਤ ਸਿੰਘ ਅੱਜ ਤੇਰੀ ਬੜੀ ਲੋੜ ਏ।
ਇਹ ਸਭ ਬੁਝੇ ਹੋਏ ਨੇ ਦੀਵੇ।
ਹਰ ਕੋਈ ਆਪਸ ਵਿੱਚ ਭੜੀਵੈ।
ਗਿਆਨ ਦੀ ਨ ਜਗਦੀ ਜੋਤ ਏ।
ਆ-ਜਾ ਦਿੱਤ ਸਿੰਘ ਅੱਜ ਤੇਰੀ ਬੜੀ ਲੋੜ ਏ।
ਪੰਥ ਪਿਆ ਖੇਰੂੰ ਖੇਰੂੰ ਹੋਇਆ।
ਇਹਦੇ ਜੜ੍ਹੀਂ ਤੇਲ ਪਿਆ ਚੋਇਆ।
ਬਿਪਰ ਦੀ ਭਾਰੂ ਸੋਚ ਏ।
ਆ-ਜਾ ਦਿੱਤ ਸਿੰਘ ਅੱਜ ਤੇਰੀ ਬੜੀ ਲੋੜ ਏ।

ਗਰਜਾਂ-ਮਰਜਾਂ ਤੋਂ ਜੋ ਉੱਚਾ।
ਅਕਸ ਦਾ ਤੇਰੇ ਜਿਹਾ ਕੋਈ ਸੁੱਚਾ।
'ਹਿਰਦੇ' ਦਾ ਪਵਿੱਤਰ ਜੋੜ ਏ।
ਆ-ਜਾ ਦਿੱਤ ਸਿੰਘ ਅੱਜ ਤੇਰੀ ਬੜੀ ਲੋੜ ਏ।

***ਅਮਰਜੀਤ ਕੌਰ ਹਿਰਦੇ***

## ਪੰਜਾਬੀ ਮਾਂ ਬੋਲੀ ਦੀ ਪੁਕਾਰ

ਅੱਜ ਹੱਥ ਜੋੜ ਕਰੇ ਫਰਿਆਦ ਲੋਕੋ ਪੰਜਾਬੀ ਮਾਂ।
ਮੈਨੂੰ ਮੇਰੇ ਪੁਤਰੋ ਦੇ ਦਿਓ ਇਥੇ ਰਹਿਣ ਜੋਗੀ ਥਾਂ।

ਤੌਬਾ ਤੌਬਾ ਮੈਨੂੰ ਮੇਰੇ ਆਪਣਿਆਂ ਕੋਲੋਂ ਕੋਈ ਬਚਾਵੇ।
ਭੁੱਲ ਕੇ ਪੰਜਾਬੀ ਨੂੰ, ਮੇਰੇ ਬੱਚਿਆਂ ਨੂੰ, ਅੰਗਰੇਜ਼ੀ ਕੋਈ ਪੜਾਵੇ।
ਮੈਨੂੰ ਮਿਟਾਵਣ ਲਈ ਮੇਰੇ ਸਿਰ ਉਪਰ ਇੰਗਲਿਸ਼ ਦੀ ਕਰਦੇ ਛਾਂ
ਮੈਨੂੰ ਮੇਰੇ ਪੁਤਰੋ ਦੇ ਦਿਓ ਇਥੇ ਰਹਿਣ ਜੋਗੀ ਥਾਂ।

ਮੈਂ ਜਦ ਮਹੱਲਾਂ ਵੱਲ ਆਬਰੂ ਬਚਾਉਣ ਲਈ ਜਾਂਦੀ ਹਾਂ।
ਮੈਂ ਆਪਣਿਆਂ ਤੋਂ ਹੀ ਧੱਕੇ ਧੋੜੇ ਪਈ ਖਾਂਦੀ ਹਾਂ।
ਜਾਂ ਮੈਨੂੰ ਮੇਰਾ ਹੱਕ ਦੇ ਦਿਓ ਮੈਨੂੰ ਮਾਰ ਮੁੱਕਾ ਦਿਓ ਜਾਂ
ਮੈਨੂੰ ਮੇਰੇ ਪੁਤਰੋ ਦੇ ਦਿਓ ਇਥੇ ਰਹਿਣ ਜੋਗੀ ਥਾਂ।

ਹੁਣ ਮੈਥੋਂ ਹੋਰ ਦੁਰ-ਦਸਾ ਕਰਾਈ ਲੋਕੋ ਜਾਂਦੀ ਨਹੀਂ।
ਦਫ਼ਤਰ ਦੇ ਬਾਬੂਆਂ ਤੋਂ ਹੁਣ ਹੋਰ ਮੈਂ ਦਬਕੇ ਖਾਂਦੀ ਨਹੀਂ।
ਕਹਿੰਦੇ, "ਮਾਈ, ਵੱਟ, ਡੂ-ਯੂ, ਵਾਂਟੂ" ਸੁਣਕੇ ਮੈਂ ਬਹਿ ਗਈ ਥਾਂ।
ਮੈਨੂੰ ਮੇਰੇ ਪੁਤਰੋ ਦੇ ਦਿਓ ਇਥੇ ਰਹਿਣ ਜੋਗੀ ਥਾਂ।

ਭਲਾ ਹੋਵੇ ਉਸ ਲਛਮਣ ਸਿਓਂ ਦਾ ਇਜ਼ਤ ਜਿਹਨੇ ਬਣਾਈ ਸੀ।
ਮਸਾਂ ਚਾਰ ਕੁ ਦਿਨ ਇਜ਼ਤ ਨਾਲ ਦਫ਼ਤਰਾਂ ਵਿੱਚ ਬਠਾਈ ਸੀ।
ਹੁਣ ਫਿਰ ਬਾਹਰ ਮਹੱਲਾਂ ਤੋਂ ਕੱਢ ਤੀ ਫੜਕੇ ਮੇਰੀ ਬਾਂਹ
ਮੈਨੂੰ ਮੇਰੇ ਪੁਤਰੋ ਦੇ ਦਿਓ ਇਥੇ ਰਹਿਣ ਜੋਗੀ ਥਾਂ।

ਸ਼ਰਮੋ-ਸ਼ਰਮੀ ਸਾਲ ਪਿਛੋਂ ਸਪਤਾਹ ਮੇਰਾ ਮਸੀਂ ਮਨਾਉਂਦੇ ਨੇ।
ਜਿੰਦਾ ਮਰਨ ਲੱਗਿਆ ਦੇ ਮੂੰਹ ਵਿੱਚ ਪਾਣੀ ਪਏ ਪਾਉਂਦੇ ਨੇ।
ਭੁਲੀ ਜਾਣ ਪੰਜਾਬੀ ਬੋਲੀ ਅੰਗਰੇਜ਼ੀ ਵਿੱਚ ਆਪਣਾ ਲਿਖਦੇ ਨਾਂ।
ਮੈਨੂੰ ਮੇਰੇ ਪੁਤਰੋ ਦੇ ਦਿਓ ਇਥੇ ਰਹਿਣ ਜੋਗੀ ਥਾਂ।

ਐ ਪੰਜਾਬੀ ਮਾਂ ਅਸੀਂ ਤੇਰੀ ਜੱਗ 'ਤੇ ਸ਼ਾਨ ਵਧਾਵਾਂਗੇ।
ਸ਼ਹਿਦ ਅਤੇ ਗੁੜ ਨਾਲੋਂ ਮਿੱਠੀ ਏਂ ਤੇਰੇ ਗੁਣ ਗਾਵਾਂਗੇ।
ਤੈਨੂੰ ਤੇਰੀ ਯੋਗ ਮਿਲੂਗੀ ਪੰਜਾਬ ਦੇ ਵਿੱਚ ਤੇਰੀ ਥਾਂ।
ਮੈਨੂੰ ਮੇਰੇ ਪੁਤਰੋ ਦੇ ਦਿਓ ਇਥੇ ਰਹਿਣ ਜੋਗੀ ਥਾਂ।

ਇਹ ਪੰਜਾਬੀ ਮਾਂ ਬੋਲੀ ਤੁਸੀਂ ਕਦੇ ਦਿਲੋਂ ਭੁਲਾਇਓ ਨਾ।
ਭੁਲਕੇ ਤੁਸੀਂ ਦੇਖਿਓ ਕਿਤਿ ਕੱਖਾਂ ਵਾਂਗੂੰ ਰੁੱਲ ਜਾਇਓ ਨਾ।
ਜਿਹੜੀ ਹਰ ਵੇਲੇ ਸਿਰ ਤੁਹਾਡੇ 'ਤੇ ਰੱਖੇ ਰੁੱਖਾਂ ਵਾਂਗੂੰ ਛਾਂ।
ਮੈਨੂੰ ਮੇਰੇ ਪੁਤਰੋ ਦੇ ਦਿਓ ਇਥੇ ਰਹਿਣ ਜੋਗੀ ਥਾਂ।

ਹੈ ਕੋਈ ਮਾਈ ਦਾ ਲਾਲ ਜੋ ਇਜ਼ਤ ਮੇਰੀ ਆਣ ਬਚਾਵੇ।
ਮੈਨੂੰ ਫਿਰ ਤੋਂ ਰਾਣੀ ਤੋਂ ਪਟਰਾਣੀ ਕੋਈ ਬਣਾਵੇ।
ਟੋਨੀ ਇਕ ਵਾਰੀ ਮੇਰਾ ਦਿੱਲ ਰੱਖਣ ਲਈ ਮੈਨੂੰ ਕਹਿ ਦੇ ਹਾਂ।
ਮੈਨੂੰ ਮੇਰੇ ਪੁਤਰੋ ਦੇ ਦਿਓ ਇਥੇ ਰਹਿਣ ਜੋਗੀ ਥਾਂ।

ਰਾਮ ਪ੍ਰਕਾਸ਼ ਟੋਨੀ
ਮੋਬਾ:98763-51093

## ਵਰਤਦਾ ਕਹਿਰ ਦੇਖ

ਵਰਤਦਾ ਕਹਿਰ ਦੇਖ , ਅੱਖਾਂ ਮੂਹਰੇ ਛਾਏ ਜਮੇ,
ਕਲਮ ਦੀ ਸਿਆਹੀ ਸੁੱਕੀ, ਲਿਖਿਆ ਨਾ ਕੁੱਝ ਗਿਆ।
ਦਿਨ ਦੀਵੀਂ ਗੱਭਰੂ ਬਦਲ ਵਿਚ ਲੁ੍ਹ ਗਿਆ,
ਰੋ ਨਹੀਂ ਹੋਇਆ ਮੈਥੋਂ ਕੰਮਾਂ ਵਿਚ ਰੁੱਝ ਗਿਆ।
ਅਮਨ ਕਾਨੂੰਨ ਦੀ ਸਮੱਸਿਆ ਦੇ ਨਾਂਅ ਹੇਠਾਂ,
ਮਾਪਿਆਂ ਦਾ ਇਕਲੌਤਾ ਦੀਵਾ ਅੱਜ ਬੁੱਝ ਗਿਆ।
ਕੀ ਹੋ ਰਿਹਾ ਏ? ਕੌਣ ਕਰ ਰਿਹਾ ਏ ?
ਸਮਝ ਨਹੀਂ ਆਉਂਦੀ ਅਤੇ ਨਾ ਹੀ ਕੁੱਝ ਸੁੱਝ ਰਿਹਾ।

***ਰਾਬਿੰਦਰ ਸਿੰਘ ਰੱਬੀ,***
***ਰੂਪਨਗਰ***
***9417600517***

# ਚਾਰ ਮੂਏ ਤੋ ਕਿਆ ਭਇਆ

ਸ. ਮੇਵਾ ਸਿੰਘ ਸੈਂਟਰਲ ਐਕਸਾਈਜ਼ ਤੇ ਕਸਟਮ ਕਮਿਸ਼ਨਰ (ਸੇਵਾ ਮੁਕਤ) 9814710668

## ਗੁਰੂ ਜੀ ਦਾ ਚਮਕੌਰ ਛੱਡ ਕੇ ਮਾਛੀਵਾੜੇ ਜਾਣਾ

### ਹਾਲ ਜੰਗੇ ਮੈਦਾਨ ਦਾ

1- ਚਮਕੌਰ ਦੀ ਬੰਜਰ ਧਰਤੀ ਨੇ,
ਸਦੀਆਂ ਦੀ ਪਿਆਸ ਬੁਝਾਈ ਏ।
ਅੱਜ ਰੱਤ ਥੀਂ ਸੂਹੀ ਲਾਲ ਹੋਈ,
ਦੁਲਹਣ ਜਿਉਂ ਮਹਿੰਦੀ ਲਾਈ ਏ।
ਸਭ ਪਾਸੇ ਲਾਸ਼ਾਂ ਵਿਛੀਆਂ ਨੇ,
ਕਈ ਰੂਹਾਂ ਜ਼ਖ਼ਮੀ ਤੜਪ ਰਹੀਆਂ,
ਚਹੁੰ ਤਰਫ਼ੀਂ ਤਾਂਡਵ ਮੌਤ ਕਰੇ,
ਕਲ ਜੋਗਣਾਂ ਖੁਸ਼ੀ ਮਨਾਈ ਏ।

### ਰਾਤ ਹੋਰ ਗਹਿਰੀ ਹੋ ਜਾਣੀ

2- ਪੋਹ ਦੀ ਰਾਤ ਜਵਾਨ ਹੋਈ,
ਸਭ ਪਾਸੇ ਘੁੱਪ ਹਨੇਰਾ ਸੀ।
ਨਾ ਫ਼ਲਕ 'ਤੇ ਤਾਰੇ ਦਿਹੰਦੇ ਸੀ,
ਬੱਦਲਾਂ ਨੇ ਲਾਇਆ ਡੇਰਾ ਸੀ,
ਦੂਰ ਦੁਰਾਡੇ ਬੀਆਬਾਨ ਵਿੱਚ,
ਗਿੱਦੜ ਚਾਂਗਾਂ ਮਾਰ ਰਹੇ।
ਸਭ ਨਗਰੀ ਸੁੰਨ ਮਸਾਣ ਹੋਈ,
ਦਹਿਸ਼ਤ ਨੇ ਪਾਇਆ ਘੇਰਾ ਸੀ।

### ਕਲਗੀਧਰ ਜੀ ਦਾ ਕਿਸੇ ਸੋਚ ਵਿੱਚ ਬੈਠਣਾ

3- ਕਲਗੀਧਰ ਭੁੱਖੇ ਭਾਣੇ ਹੀ,
ਸੋਚਾਂ ਦੇ ਵਿੱਚ ਮਸ਼ਗੂਲ ਹੋਏ।
ਆ ਬੈਠੇ ਸਿੰਘ ਗਿਆਰਾਂ ਸੀ,
ਕਿਸੇ ਗ਼ਮ ਥੀਂ ਅਤਿ ਮਲੂਲ ਹੋਏ।
ਨਾ ਚੁੱਪ ਕਿਸੇ ਤੋਂ ਟੁਟਦੀ ਸੀ,
ਇਕ ਦੂਜੇ ਵੱਲ ਨਿਹਾਰ ਰਹੇ।
ਇਹ ਦੁਬਿਧਾ ਕੇਹੀ ਆਣ ਬਣੀ,
ਖਿੜਦੇ ਫੁਲ ਕਿਉਂ ਬਬੂਲ ਹੋਏ।

### ਭਾਈ ਸੰਤ ਸਿੰਘ ਜੀ ਦਾ ਅਰਜ਼ ਕਰਨ ਦੀ ਕੋਸ਼ਿਸ਼ ਕਰਨਾ

4- ਕਰ ਜੇਰਾ ਉਠਾ ਸੰਤ ਸਿੰਘ,
ਕਰ ਜੋੜ ਕੇ ਤਾਬੇਦਾਰ ਹੋਇਆ।
ਗਲ ਪੱਲਾ ਤੇ ਸਿਰ ਨੀਵਾਂ ਸੀ,
ਦੀਦ-ਏ-ਤਰ ਬਹੁਤ ਜੀਦਾਰ ਹੋਇਆ।
ਕੁਝ ਬੋਲਣ ਨੂੰ ਬੁੱਲ੍ਹ ਫਰਕ ਰਹੇ,
ਐਪਰ ਨਾ ਹਿੰਮਤ ਪੈਂਦੀ ਸੀ।
ਤੱਕ ਹੋਇਆ ਨਿੰਮੋਝੂਣ ਜਿਹਾ,
ਮਿਹਰਬਾਂ ਤੇਗ਼-ਜੁਝਾਰ ਹੋਇਆ।

### ਗੁਰੂ ਜੀ ਦਾ ਭਾਈ ਸੰਤ ਸਿੰਘ ਨੂੰ ਪੁੱਛਣਾ

5- ਘਟ ਘਟ ਦੀ ਜਾਣਨ-ਹਾਰੇ ਦਾ,
ਸੰਤ ਸਿੰਘ ਵੱਲ ਫ਼ੁਰਮਾਨ ਹੋਇਆ।
ਕਿਉਂ ਬੋਲਣ ਤੋਂ ਬੁੱਲ੍ਹ ਥਰਕ ਰਹੇ,
ਕਿਸ ਗੱਲੋਂ ਏਂ ਪਰੇਸ਼ਾਨ ਹੋਇਆ।

ਕਹੁ ਦਿਲੇ ਦਾਸਤਾਂ ਸਿੰਘ ਮੇਰੇ,
ਨਾ ਦਿਲ ਨੂੰ ਡਾਵਾਂ ਡੋਲ ਕਰੇ।
ਇਹ ਵਕਤ ਨਹੀਂ ਏ ਡੋਲਣ ਦਾ,
ਨਾ ਖ਼ਾਲੀ ਅਜੇ ਮੈਦਾਨ ਹੋਇਆ।

### ਫ਼ੁਰਮਾਨ-ਸੰਤ ਸਿੰਘ

6- ਕਰ ਜੇਰਾ ਬੋਲੇ ਸੰਤ ਸਿੰਘ,
ਏਹੋ ਹੀ ਚਿੰਤਾ ਮੇਰੀ ਏ।
ਨਾ ਬੱਦਲ ਜੰਗ ਦੇ ਦੂਰ ਹੋਏ,
ਉਦਾਂ ਹੀ ਚੜ੍ਹੀ ਹਨੇਰੀ ਏ।
ਅੱਜ ਭੇਟ ਤੁਹਾਡੀ ਪੂਰ ਭਈ,
ਨਾ ਹਸ਼ਰ ਤੀਕ ਇਹ ਮਾਤ ਪਊ।
ਹੁਣ ਕਰਜ਼ਾ ਹੋਰ ਚੜ੍ਹਾਉ ਨਾ,
ਕੁਰਬਾਨੀ ਇਹੋ ਬਥੇਰੀ ਏ।

### ਫ਼ੁਰਮਾਨ- ਗੁਰੂ ਜੀ

7- ਕੁਝ ਕਰਜ਼ਾ ਹਾਲੇ ਬਾਕੀ ਏ,
ਉਹ ਕੱਲ੍ਹ ਅਸਾਂ ਨੇ ਲਾਹੁਣਾ ਏ।
ਚਮਕੌਰ ਦੀ ਏਸੇ ਧਰਤੀ ਨੂੰ,
ਗੰਜਿ-ਸ਼ਹੀਦਾਂ ਬਨਾਉਣਾ ਏ।
ਪਿਸਰ ਪਿਤਰ ਤੇ ਸਿੰਘਾਂ ਨੂੰ,
ਜੋ ਗੁੜ੍ਹਤੀ ਖ਼ੁਦ ਪਿਲਾਈ ਮੈਂ।
ਕਲ੍ਹ ਓਸੇ ਗੁੜ੍ਹਤੀ ਦੇ ਸਦਕੇ,
ਸੂਬੇ ਨੂੰ ਸਬਕ ਸਿਖਾਉਣਾ ਏ।

### ਭਾਈ ਦਯਾ ਸਿੰਘ ਜੀ ਦਾ ਬੋਲਣਾ

8- ਇਹ ਵਕਤ ਨਹੀਂ ਰਣ ਜੂਝਣ ਦਾ,
ਇਹ ਮੌਕਾ ਏ ਦੜ ਵੱਟਣ ਦਾ।
ਕੁਝ ਸਮੇਂ ਲਈ ਰੂਹ ਪੋਸ਼ ਹੋਇ,
ਚੁਪ-ਚਾਪ ਜ਼ਮਾਨਾ ਕੱਟਣ ਦਾ।
ਜੋੜ ਦਯਾ ਸਿੰਘ ਅਰਜ਼ ਕਰੇ,
ਅੱਜ ਰਾਤੀਂ ਗੜ੍ਹੀ ਵਿਸਾਰ ਦਿਓ।
ਬਿਨ ਅਸਲੇ, ਰਾਸ਼ਣ ਫ਼ੌਜਾਂ ਦੇ,
ਨਾ ਫ਼ਾਇਦਾ ਜੰਗ ਵਿੱਚ ਡਟਣ ਦਾ।

### ਫ਼ੁਰਮਾਨ- ਗੁਰੂ ਜੀ

9- ਕਿਤਨੇ ਹੀ ਸਿੰਘ ਪਿਆਰੇ ਮੈਂ,
ਇਸ ਜੰਗ ਦੀ ਭੱਠੀ ਪਾ ਦਿੱਤੇ।
ਦੋ ਪੁੱਤਰ ਅੱਖਾਂ ਸਾਹਵੇਂ ਮੈਂ,
ਪੁਰਜ਼ਾ ਪੁਰਜ਼ਾ ਕਟਵਾ ਦਿੱਤੇ।
ਲਾ ਟਿੱਕਾ ਕੀਕੂੰ ਕਾਲਖ ਦਾ,
ਮੈਂ ਜਿੰਦ ਬਚਾਇ ਭੱਜ ਜਾਵਾਂ।
ਉਸ ਪਾਹੁਲ ਨੂੰ ਕਿੰਝ ਹਰਾਮ ਕਰਾਂ,
ਜਿਸ ਗਿੱਦੜ ਸ਼ੇਰ ਬਣਾ ਦਿੱਤੇ।

### ਫ਼ੁਰਮਾਨ- ਦਯਾ ਸਿੰਘ

10 ਇਹ ਧਰਮ ਸੰਕਟ ਬਹੁ ਡੂੰਘਾ ਏ,
ਇਸ ਤਾਈਂ ਗਲੇ ਲਗਾਓ ਨਾ।
ਜ਼ੁਲਮਾਂ ਦੀ ਨ੍ਹੇਰੀ ਦੇ ਅੱਗੇ,
ਇੰਝ ਆਪਣਾ ਆਪ ਮਿਟਾਓ ਨਾ।
ਇਹ ਪੰਥ ਅਜੇ ਇਕ ਬੱਚਾ ਏ,
ਨਾ ਇਸ ਦੇ ਤਾਈਂ ਅਨਾਥ ਕਰੋ।
ਇਹ ਵੇਲ ਅਜੇ ਬਹੁ ਵਧਣੀ ਏ,
ਸਿਰ ਉਤੋਂ ਹੱਥ ਉਠਾਓ ਨਾ।

### ਫ਼ੁਰਮਾਨ- ਗੁਰੂ ਜੀ

11 ਕਰ ਦਯਾ, ਦਯਾ ਸਿੰਘ ਮੇਰੇ 'ਤੇ,
ਨਾ ਕਾਇਰ ਐਡ ਬਣਾ ਮੈਨੂੰ।
ਡਰ ਦੱਸ ਸ਼ਗਾਲੀ ਫ਼ੌਜਾਂ ਦਾ,
ਨਿਸਚੇ ਤੋਂ ਨਾਹੀਂ ਡੁਲਾ ਮੈਨੂੰ।
ਸਭ ਚੇਲੇ ਹੱਸ ਕੁਰਬਾਨ ਭਏ,
ਇਹ ਗੁਰੂ ਮੈਦਾਨੋਂ ਕਿਉਂ ਭੱਜੇ।
ਅੱਜ ਜਾਮਿ ਸ਼ਹਾਦਤ ਪੀਣ ਵਲੋਂ,
ਨਾ ਕਰ ਤਕਰਾਰ, ਹਟਾ ਮੈਨੂੰ।

# ਪੰਜਾਬ ਸਾਰਾ ਜੀਂਦਾ ਗੁਰਾਂ ਦੇ ਨਾ ਤੇ

*ਗਿਆਨੀ ਗੁਰਮੇਲ ਸਿੰਘ 'ਖਾਲਸਾ'*

ਜਦੋਂ ਪ੍ਰੋ:ਪੂਰਨ ਸਿੰਘ ਜੀ ਦਾ ਮੁੱਖੜਾ ਸਤਿਗੁਰਾਂ ਵੱਲ ਨੂੰ ਹੋਇਆ ਤਾਂ ਇਹਨਾਂ ਨੇ ਪੰਜਾਬ ਦੇ ਬੇਪ੍ਰਵਾਹ ਨੌਜਵਾਨਾਂ ਦੀ ਗੱਲ ਕੀਤੀ । ਗੁਰੂ ਦੀ ਗੱਲ ਕੀਤੀ ਤੇ ਪੁਕਾਰ ਉਠੇ "ਪੰਜਾਬ ਸਾਰਾ ਜੀਂਦਾ ਗੁਰਾਂ ਦੇ ਨਾ ਤੇ" ਪੰਜਾਬ ਦੇ ਸਾਰੇ ਗੁਰਸਿੱਖ ਵਿਦਵਾਨ ਇਹੀ ਆਖਣ ਲੱਗੇ ਤਾਂ ਇਹ ਇਕ ਤਰਾਂ ਆਖਾਣ ਹੀ ਬਣ ਗਿਆ । ਆਪ ਨੇ ਲਿਖਿਆ:-

*ਇਹ ਬੇਪ੍ਰਵਾਹ ਪੰਜਾਬ ਦੇ*
*ਮੌਤ ਨੂੰ ਮਖੌਲਾਂ ਕਰਨ ।*
*ਮਰਨ ਥੀਂ ਨਹੀਂ ਡਰਦੇ*
*ਜਾਨ ਕੋਹ ਆਪਣੀ ਵਾਰ ਦੇਂਦੇ ।*
*ਪਰ ਟੈਂ ਨਾ ਮੰਨਣ ਕਿਸੇ ਦੀ*
*ਖਲੋ ਜਾਣ ਡਾਂਗਾਂ ਮੋਢੇ ਤੇ ਉਲਾਰ ਕੇ ।*
*ਅਖੜਖਾਂਦ ਅਲਬੇਲੇ ਧੁਰ ਥੀਂ ਸਤਿਗੁਰਾਂ ਦੇ*
*ਅਜਾਦ ਕੀਤੇ ਇਹ ਬੰਦੇ ।*
*ਪੰਜਾਬ ਨਾ ਹਿੰਦੂ ਨਾ ਮੁਸਲਮਾਨ*
*ਪੰਜਾਬ ਸਾਰਾ ਜੀਂਦਾ ਗੁਰਾਂ ਦੇ ਨਾਮ ਤੇ ।*

ਪ੍ਰੋ: ਪੂਰਨ ਸਿੰਘ ਜੀ ਦਾ ਪਿਛੋਕੜ ਸਿੱਖ ਧਰਮ ਨਾਲ ਸਬੰਧਤ ਸੀ । ਪ੍ਰੋ: ਪੂਰਨ ਸਿੰਘ ਨੇ ਮੁਢਲੀ ਸਿਖਿਆ ਮੌਲਵੀਆਂ ਤੇ ਗ੍ਰੰਥੀਆਂ ਤੋਂ ਪ੍ਰਾਪਤ ਕੀਤੀ । ਹਰੀਪੁਰ ਦੇ ਇਕ ਮਿਊਂਸਪਲ ਬੋਰਡ ਤੋਂ ਮਿਡਲ ਸਕੂਲ ਦੀ ਵਿਦਿਆ ਪ੍ਰਾਪਤ ਕੀਤੀ ।1897 ਵਿਚ ਆਪ ਨੇ ਰਾਵਲਪਿੰਡੀ ਦੇ ਮਿਸ਼ਨ ਹਾਈ ਸਕੂਲ ਤੋਂ ਮੈਟਰਿਕ ਪਾਸ ਕੀਤੀ । ਇਸ ਤੋਂ ਮਗਰੋਂ ਆਪ ਲਾਹੌਰ ਆ ਗਏ । ਲਾਹੌਰ ਡੀ. ਏ. ਵੀ. ਕਾਲਜ ਵਿਚੋਂ ਐਫ. ਏ. ਪਾਸ ਕੀਤੀ । ਜਿਵੇਂ ਕਿ ਆਮ ਸਿੱਖ ਨੌਜਵਾਨ ਬਹੁਮਤ ਦੀ ਦਾਬ ਹੇਠ ਆ ਕੇ ਜਾਂ ਹੀਣ ਭਾਵਨਾ ਵੱਸ ਸਿੱਖੀ ਤੋਂ ਮੂੰਹ ਫੇਰ ਲੈਂਦੇ ਹਨ ਇਵੇਂ ਹੀ ਪ੍ਰੋ: ਪੂਰਨ ਸਿੰਘ ਵੀ ਸਿੱਖੀ ਤੋਂ ਭਗੌੜੇ ਹੋ ਗਏ ਸਨ । ਉਚੇਰੀ ਵਿਦਿਆ ਦੀ ਪ੍ਰਾਪਤੀ ਲਈ ਆਪ ਜਪਾਨ ਚਲੇ ਗਏ । ਜਪਾਨ ਤੋਂ ਆਪ ਨੇ ਰਸਾਇਣ ਵਿਗਿਆਨ ਦੀ ਡਿਗਰੀ ਹਾਸਲ ਕੀਤੀ । ਜਪਾਨੀ ਸਭਿਆਚਾਰ ਤੋਂ ਪ੍ਰਭਾਵਿਤ ਹੋ ਕੇ ਆਪ ਨੇ ਜਪਾਨੀ ਬੋਲੀ ਸਿੱਖੀ ਅਤੇ ਬੁੱਧ ਧਰਮ ਧਾਰਨ ਕਰ ਲਿਆ । 20 ਸਤੰਬਰ 1902 ਨੂੰ ਟੋਕੀਉ ਯੁਨੀਵਰਸਿਟੀ ਤੋਂ ਫਾਰਮੈਸਿਊ ਐਟੀਕਲ ਕਮਿਸਟਰੀ ਵਿਚ ਦਾਖਲਾ ਲੈ ਲਿਆ । ਇਥੇ ਹੀ ਆਪ ਦਾ ਮੇਲ ਇਕ ਬੈਰਾਗੀ ਸਾਧੂ ਰਾਮ ਤੀਰਥ ਨਾਲ ਹੋਇਆ । ਇਸ ਸਬੰਧ ਵਿਚ ਆਪ ਨੇ ਲਿਖਿਆ :

*ਉਹ ਬੈਰਾਗੀ ਬੁਲਾਉਂਦਾ ਰਹਿ ਗਿਆ*
*ਆਉ ਬੈਠੋ ਆਖਦਾ ।*
*ਮੈਂ ਨੱਸ ਖਲੋਤਾ*
*ਆਯਾ, ਆਯਾ ਆਖਦਾ ।( ਖੁਲ੍ਹੇ ਮੈਦਾਨ )*

ਅਖੀਰ ਆਪ ਬੋਧੀ ਤੋਂ ਬੈਰਾਗੀ ਸਾਧੂ ਬਣ ਗਏ । 1903 ਵਿਚ ਪ੍ਰੋ:ਪੂਰਨ ਸਿੰਘ ਜੀ ਨੇ ਇਕ ਪੱਤਰ ਥੰਡਰਿੰਗ ਡਾਨ ਕੱਢਿਆ । 28 ਸਤੰਬਰ 1903 ਨੂੰ ਆਪ ਰਸਾਇਣ ਵਿਗਿਆਨ ਦੀ ਉਚ ਡਿਗਰੀ ਮਿਲੀ ਅਤੇ ਵਿਕਟੋਰੀਆ ਡਾਇਮੰਡ ਜੁਬਲੀ ਇਨਸਟੀਚਿਊਟ ਦੇ ਪ੍ਰਿੰਸੀਪਲ ਬਣ ਗਏ । 1904 ਵਿਚ ਆਪ ਨੇ ਵਿਆਹ ਕਰਵਾ ਲਿਆ ਅਤੇ ਦੇਹਰਾਦੂਨ ਵਿਖੇ ਪੱਕੇ ਵਸ ਗਏ । ਸਰਕਾਰ ਨੇ ਆਪ ਨੂੰ ਰੇਸ਼ੇ ਪੈਦਾ ਕਰਨ ਲਈ ਜਮੀਨ ਵੀ ਦਿਤੀ ਸੀ।

1912 ਦੀ ਗੱਲ ਹੈ ਲਾਹੌਰ ਵਿਖੇ ਸਿੱਖ ਵਿਦਿਅਕ ਕਾਨਫਰੰਸ ਹੋਈ । ਇਥੇ ਆਪ ਜੀ ਦਾ ਮੇਲ ਭਾਈ ਵੀਰ ਸਿੰਘ ਜੀ ਨਾਲ ਹੋਇਆ । ਇਹਨਾਂ ਦੋਹਾਂ ਰੂਹਾਂ ਦੀ ਇਕ ਬੰਦ ਕਮਰੇ ਵਿਚ 6 ਘੰਟੇ ਦੀ ਮੁਲਾਕਾਤ ਹੋਈ । ਮੀਟਿੰਗ ਤੋਂ ਬਾਅਦ ਆਪ ਅੰਮ੍ਰਿਤ ! ਅੰਮ੍ਰਿਤ !! ਕੂਕਦੇ ਬਾਹਰ ਨਿਕਲੇ ਅਤੇ ਅੰਮ੍ਰਿਤ ਦੀ ਦਾਤ ਪ੍ਰਾਪਤ ਕਰ ਆਪ ਗੁਰੂ ਵਾਲੇ ਬਣ ਗਏ । ਖਾਲਸਾ ਸਮਾਚਾਰ ਵਿਚ ਆਪ ਨੇ ਲੇਖ ਲਿਖਣੇ ਸ਼ੁਰੂ ਕਰ ਦਿਤੇ । ਗੁਰਮਤਿ ਦੇ ਗਹਿਨ ਅਧਿਐਨ ਤੋਂ ਬਾਅਦ ਆਪ ਨੂੰ ਪਤਾ ਲਗਿਆ ਕਿ 'ਖਾਲਸਾ

ਮਨੁੱਖਤਾ ਦੀ ਸਿਖਰ ਹੈ' ਆਪ ਨੇ ਗੁਰਮਤਿ ਵਾਰੇ ਅੰਗਰੇਜੀ ਵਿੱਚ ਬਹੁਤ ਸਾਹਿਤ ਰਚਿਆ । ਪੰਜਾਬੀ ਵਿੱਚ ਵੀ ਸਾਹਿਤ ਦੀ ਸਿਰਜਨਾ ਕੀਤੀ । ਇਸ ਦੀ ਪੁਸ਼ਟੀ ਆਪ ਨੇ ਇਸ ਤਰ੍ਹਾਂ ਕੀਤੀ "ਪੰਜਾਬੀ ਬੋਲੀ ਮੈਂ, ਮਾਂ ਦੇ ਦੁੱਧ ਨਾਲ ਇੰਨੀ ਨਹੀਂ ਸਿੱਖੀ । ਹੁਣ ਵੀ ਪੈਂਤੀ ਦੇ ਕਈ ਅੱਖਰ ਮੈਨੂੰ ਲਿਖਣੇ ਨਹੀਂ ਆਉਂਦੇ । ਪਰ ਮੈਂ ਘਰ ਆਇਆ, ਬਾਪੂ ਨੇ ਦਿਲਾਸਾ ਦਿਤਾ । ਉਹ ਗੁਰੂ ਜੀ ਦੀ ਮੇਹਰ ਦਾ ਦਰਵਾਜਾ ਜਿਥੋਂ ਮੈਂ ਨੱਸ ਕੇ ਚਲੇ ਗਿਆ ਸੀ , ਮੁੜ ਲਿਆ, ਮੈਨੂੰ ਅੰਦਰ ਮੁੜ ਦਾਖਲ ਕੀਤਾ ਗਿਆ । ਮੈਂ ਬਖਸਿਆ ਗਿਆ, ਗੁਰੂ ਜੀ ਦੇ ਦੇਸ਼, ਸਿੱਖੀ, ਕੇਸ ਤੇ ਗੁਰੂ ਜੀ ਦੇ ਚਰਨਾ ਦਾ ਪਿਆਰ ਮੁੜ ਮਿਲਿਆ । ਉਸ ਸੁਭਾਗੀ ਘੜੀ ਗੁਰੂ ਜੀ ਦੇ ਦਰ ਤੇ ਇਕ ਮਹਾਂਪੁਰਖ ਦੇ ਦੀਦਾਰ ਹੋਏ, ਪਰ ਆਪ ਜੀ ਦੀ ਕਿਰਪਾ ਕਟਾਖਸ਼ ਨਾਲ ਪੰਜਾਬੀ ਸਾਹਿਤ ਦਾ ਸਾਰਾ ਬੋਧ ਤੇ ਖਿਆਲ ਦੀ ਉਡਾਰੀ ਆਈ । ਕਵਿਤਾ ਵੀ ਮਿਲੀ ਤੇ ਉਸ ਦੀ ਮੇਹਰ ਦੀ ਨਜ਼ਰ ਵਿਚ, ਉਸੇ ਮਿੱਠੇ ਸਾਧ ਬਚਨ ਵਿਚ ਮੈਨੂੰ ਪੰਜਾਬੀ ਬੋਲੀ ਆਪ ਮੁਹਾਰੇ ਆਈ" (ਖੁੱਲੇ ਲੇਖ ) ਆਪ ਜੀ ਦਾ ਪੰਜਾਬੀ ਸਾਹਿਤ ਰਚਨਾ ਕਾਲ 1926 ਤੋਂ ਸੁਰੂ ਹੋਇਆ । ਆਪ ਗੁਰਮਤ ਨੂੰ ਪੂਰਨ ਤੌਰ ਤੇ ਸਮਰਪਤ ਹੋ ਗਏ । ਅਖੀਰ ਆਪ ਗੁਰਮਤ ਪ੍ਰਚਾਰ ਦੇ ਚਮਕਦੇ ਸਿਤਾਰੇ ਬਣੇ । ਅੰਤ 31 ਮਾਰਚ 1931 ਨੂੰ ਆਪ ਅਕਾਲ ਚਲਾਣਾ ਕਰ ਗਏ ।

ਇਕ ਚੰਗੇ ਭਲੇ ਸਿੱਖ ਪਿਛੋਕੜ ਵਾਲੇ 22 ਸਾਲਾ ਨੌਜਵਾਨ ਸਰਦਾਰ ਭਗਤ ਸਿੰਘ ਜੀ ਨੂੰ ਧੱਕੇ ਨਾਲ ਹੀ ਕਮਿਊਨਿਸਟ ਬਣਾਈ ਜਾ ਰਹੇ ਹਨ । ਸਰਦਾਰ ਭਗਤ ਸਿੰਘ ਨਾਲ ਸਬੰਧਤ ਕੋਈ ਦਸਤਾਵੇਜ਼ ਨਹੀਂ ਮਿਲ ਰਿਹਾ ਫਿਰ ਵੀ ਉਹਨਾਂ ਨੂੰ ਮਾਰਕਸਵਾਦ ਨਾਲ ਜੋੜ ਰਹੇ ਹਨ । ਸਰਦਾਰ ਭਗਤ ਸਿੰਘ ਜੀ ਨੇ ਜ੍ਹੇਲ ਵਿੱਚ ਸਾਲ ਡੇਢ ਸਾਲ ਮਾਰਕਸਵਾਦ ਤੇ ਲੈਨਨਵਾਦ ਪੜ੍ਹਿਆ । ਇਸੇ ਸਬੰਧ ਵਿਚ ਉਸਦੀ ਡਾਇਰੀ ਵਿਚ ਕਿਤੇ-ਕਿਤੇ ਕਿਤਾਬਾਂ ਦੇ ਨੋਟ ਆਦਿ ਹਨ । ਕਾਰਲ ਮਾਰਕਸ 1818 ਨੂੰ ਜਰਮਨੀ ਦੇ ਰਾਈਸਲੈਂਡ ਵਿੱਚ ਯਹੂਦੀ ਪਰਿਵਾਰ ਵਿੱਚ ਜਨਮਿਆ । ਇਸ ਸਮੇਂ ਨੈਪੋਲੀਅਨ ਬੋਨਾਪਾਰਟ ਦਾ ਯੁੱਗ ਖਤਮ ਹੋ ਗਿਆ ਸੀ ।

ਯੂਰਪ ਵਿੱਚ ਉਦਯੋਗਿਕ ਕ੍ਰਾਂਤੀ ਆ ਗਈ ਸੀ, ਇਸ ਨਾਲ ਪੂੰਜੀਵਾਦ ਤੇ ਮਜਦੂਰ ਵਰਗ ਪੈਦਾ ਹੋ ਗਿਆ ਸੀ । ਕਾਰਲ ਮਾਰਕਸ ਨੇ ਡਰਲੋ ਯੁਨੀਵਰਸਿਟੀ ਵਿੱਚ ਪੜ੍ਹਾਈ ਕੀਤੀ ਤੇ 1842 ਵਿੱਚ ਇੱਕ ਅਖਬਾਰ ਵਿੱਚ ਕੰਮ ਕੀਤਾ, ਕਾਰਲ ਮਾਰਕਸ ਦੀ ਲੇਖਣੀ ਕਾਰਨ ਇਹ ਛੇਤੀ ਹੀ ਬੰਦ ਹੋ ਗਿਆ । ਆਪ ਨੂੰ ਦੇਸ਼ ਵੀ ਛੱਡਣਾ ਪਿਆ । ਕਾਰਲ ਮਾਰਕਸ ਫਰਾਂਸ ਚਲਾ ਗਿਆ ਤੇ ਮਜਦੂਰਾਂ ਦੇ ਹੱਕ ਵਿੱਚ ਕੁਝ ਕਰਨਾ ਲੋਚਿਆ, ਪਰ ਫਰਾਂਸ ਵਿੱਚੋਂ ਵੀ ਕੱਢ ਦਿਤਾ ਗਿਆ । 1845 ਈ. ਵਿੱਚ ਏਂਜਲਜ ਨਾਲ ਮਿਲ ਕੇ ਬਰੌਸਲਸ ਵਿੱਚ ਕੌਮਿਊਨਿਸਟ ਮੈਨੂਫੈਸਟੋ ਬਣਾਇਆ ਤੇ ਆਪ ਲੰਡਨ ਪਹੁੰਚ ਗਿਆ । ਪਹਿਲਾਂ ਕੇਵਲ ਉਦਯੋਗਿਕ ਮਜਦੂਰ ਹੀ ਮੰਨੇ ਜਾਂਦੇ ਸਨ ਅਤੇ ਇਹਨਾ ਆਪਣੇ ਝੰਡੇ ਵਿੱਚ ਕੇਵਲ ਹਥੌੜਾ ਹੀ ਰੱਖਿਆ ਸੀ ।

ਰੂਸ ਵਿੱਚ ਕਮਿਊਨਿਸਟ ਦੇ ਲਾਲ ਝੰਡੇ ਵਿੱਚ ਹਥੌੜੇ ਨਾਲ ਦਾਤੀ ਨੂੰ ਵੀ ਮਿਲਾਇਆ ਗਿਆ ।1888 ਵਿੱਚ ਕਾਰਲ ਮਾਰਕਸ ਦੀ ਮੌਤ ਹੋ ਗਈ ਤੇ ਕਈ ਲਿਖਤਾਂ ਪਿਛੇ ਛੱਡ ਗਿਆ । ਹੈਰਾਨੀ ਦੀ ਗੱਲ ਹੈ ਕਿ ਮਾਰਕਸਵਾਦ ਪੈਦਾ ਯੂਰਪ ਵਿੱਚ ਹੋਇਆ ਤੇ ਲਾਗੂ ਰੂਸ ਵਿੱਚ ਹੋਇਆ, ਰੂਸ ਵਾਲਿਆਂ ਕੌਮਊਨਿਸਟ ਵਿਚਾਰਧਾਰਾ ਤੋਂ ਤੋਬਾ ਕਰ ਲਈ ਤੇ 1989 ਵਿੱਚ ਰੂਸ ਟੁੱਟ ਗਿਆ । ਹੁਣ ਲੋਕੀ ਮਹਿਸੂਸ ਕਰ ਰਹੇ ਨੇ ਕਿ ਚੀਨ ਵਿੱਚ ਇਹ ਵਿਚਾਰਧਾਰਾ ਪ੍ਰਫੁੱਲਤ ਹੋ ਰਹੀ ਹੈ, ਪਰ ਅਸਲ ਉਹ ਮਾਰਕਸਵਾਦੀ ਵਿਚਾਰਧਾਰਾ ਨਹੀਂ ਉਹ ਇੱਕ ਮਿਲਗੋਭਾ ਜਿਹਾ ਹੈ । ਚੀਨ ਦੇ ਲਾਲ ਝੰਡੇ ਵਿਚ 4 ਛੋਟੇ ਸਿਤਾਰੇ ਹਨ, ਇਕ ਵੱਡਾ ਸਿਤਾਰਾ ਹੈ । ਛੋਟੇ ਸਿਤਾਰੇ ; ਉਦਯੋਗਿਕ ਮਜਦੂਰ, ਖੇਤ ਮਜਦੂਰ, ਦੁਕਾਨਦਾਰ ਛੋਟੇ ਤੇ ਫੁਟਕਲ ਮਜਦੂਰਾਂ ਦੀ ਪ੍ਰਤੀਨਿਧਤਾ ਕਰਦੇ ਹਨ, ਜਦਕਿ ਵੱਡਾ ਸਿਤਾਰਾ ਚੀਨ ਦੇਸ਼ ਦੇ ਦੇਸ਼ ਭਗਤ ਪੂੰਜੀਪਤੀਆਂ ਦੀ ਪ੍ਰਤੀਨਿਧਤਾ ਕਰਦਾ ਹੈ ।

ਸਰਦਾਰ ਭਗਤ ਸਿੰਘ ਨੂੰ ਤਕਰੀਬਨ ਮਾਰਕਸਵਾਦ ਅਤੇ ਲੈਨਿਨਵਾਦ ਦਾ ਸਾਹਿਤ ਹੀ ਪੜ੍ਹਨ ਨੂੰ ਦਿਤਾ ਗਿਆ। ਇਹ ਸਾਹਿਤ ਭੀ ਉਸਨੇ ਤਕਰੀਬਨ ਜੇਲ੍ਹ ਵਿਚ ਹੀ ਪੜ੍ਹਿਆ ਸੀ।ਅਸਲ ਵਿਚ ਸਰਦਾਰ ਭਗਤ ਸਿੰਘ ਜੀ ਦੀ ਜ਼ਿੰਦਗੀ ਨੂੰ ਪਲਟਾਣ ਵਾਲੇ ਭਾਈ ਰਣਧੀਰ ਸਿੰਘ ਜੀ ਹੀ ਸਨ।

ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਦਾ ਜਨਮ 7-07-1878 ਨੂੰ ਹੋਇਆ ਅਤੇ 16 ਅਪ੍ਰੈਲ 1961 ਨੂੰ ਅਕਾਲ ਚਲਾਣਾ ਕਰ ਗਏ।ਭਾਈ-ਸਾਹਿਬ ਜੀ ਦੇ ਪਿਤਾ ਸਰਦਾਰ ਨੱਥਾ ਸਿੰਘ ਜੀ ਨਾਭਾ ਹਾਈ ਕੋਰਟ ਦੇ ਜੱਜ ਸਨ।ਭਾਈ ਸਾਹਿਬ ਜੀ ਨੇ

ਬੀ.ਏ. ਤੱਕ ਵਿਦਿਆ ਪ੍ਰਾਪਤ ਕੀਤੀ ਅਤੇ ਤਹਿਸੀਲਦਾਰ ਬਣ ਗਏ । 09-05-1915 ਨੂੰ ਇਕ ਬਗਾਵਤ ਦੇ ਕੇਸ ਵਿਚ ਉਹ ਨਾਭੇ ਨਜਰਬੰਦ ਹੋ ਗਏ, ਤੇ ਆਪ ਨੂੰ 17-06-1915 ਨੂੰ ਲੁਧਿਆਣੇ ਲਿਆਂਦਾ ਗਿਆਂ । 30-03-1916 ਨੂੰ ਬਗਾਵਤ ਦੇ ਕੇਸ ਦਾ ਫੈਸਲਾ ਇਸ ਤਰਾਂ ਹੋਇਆ : "ਤੇਰੇ ਉਤੇ ਬਗਾਵਤ ਦਾ ਜ਼ੁਲਮ ਸਾਬਤ ਹੋ ਗਿਆ ਹੈ। ਇਸ ਲਈ ਤੈਨੂੰ ਫਾਂਸੀ ਜਾਂ ਉਮਰ ਕੈਦ ਦੀ ਸਜਾ ਅਤੇ ਜਾਇਦਾਦ ਦੀ ਜਬਤੀ ਦਾ ਹੁਕਮ ਮਿਲਦਾ ਹੈ"। ਇਸ ਜ਼ੁਰਮ ਹੇਠ ਆਪ 16 ਸਾਲ ਵੱਖ ਵੱਖ ਜੇਲ੍ਹਾਂ ਵਿਚ ਰਹੇ । ਇਹਨਾਂ ਦੇ ਸੱਚੇ ਹੋਣ ਦਾ ਲੋਹਾ ਹਰ ਜੇਲ੍ਹ ਅਧਿਕਾਰੀ ਨੇ ਮੰਨਿਆ।

16 ਸਾਲ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਨੇ ਕਿਸੇ ਬੇ-ਅੰਮ੍ਰਿਤੀਏ ਹਥੋਂ ਅੰਨ ਜਲ ਨਹੀਂ ਛੱਕਿਆ । ਚਾਲੀ ਚਾਲੀ ਦਿਨ ਆਪ ਨੇ ਭੁੱਖ ਹੜਤਾਲ ਰੱਖੀ । ਇਹ ਸਾਰਾ ਸਮਾਂ ਆਪ ਨੇ ਗੁਰੂ ਦੀ ਬਾਣੀ ਗਾਉਂਦਿਆਂ ਕੱਢਿਆ । ਇਹਨਾਂ ਕਰਕੇ ਸਰਕਾਰ ਨੂੰ ਜੇਲ੍ਹ ਦੇ ਨਿਯਮ ਤਕ ਬਦਲਣੇ ਪਏ । ਕੁਝ ਹਿੰਦੂ ਦਰੋਗਿਆਂ ਨੇ ਆਪ ਦਾ ਅੰਮ੍ਰਿਤ ਭੰਗ ਕਰਨ ਦਾ ਪੂਰਾ ਤਾਣ ਲਗਾਇਆ । ਇਹ ਦਰੋਗੇ ਸਨ, ਮੁਲਤਾਨ ਜੇਲ੍ਹ ਦਾ 'ਸਦਾਨੰਦ' ਜਹਾਰੀ ਬਾਗ ਦਾ ਪੰਡਤ 'ਵਧਾਵਾ ਰਾਮ' ਅਤੇ ਨਾਗਪੁਰ ਜੇਲ੍ਹ ਦਾ 'ਨੀਲ ਕੰਠ ਸੂਰੀਆ ਨਾਰਾਇਣ ਜਟਾਰ'।

16-05-1930 ਨੂੰ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਨਾਗਪੁਰ ਜੇਲ੍ਹ ਤੋਂ ਲਾਹੌਰ ਸੈਂਟਰਲ ਜੇਲ੍ਹ ਆ ਗਏ । ਇਥੇ ਹੀ ਸਰਦਾਰ ਭਗਤ ਸਿੰਘ ਨਜਰਬੰਦ ਸਨ ਅਤੇ ਫਾਂਸੀ ਦੀ ਉਡੀਕ ਕਰ ਰਹੇ ਸਨ । ਭਗਤ ਸਿੰਘ ਤੇ ਭਾਈ ਰਣਧੀਰ ਸਿੰਘ ਜੀ ਦਾ ਮੇਲ ਵਰਜਿਤ ਸੀ । ਸਰਦਾਰ ਭਗਤ ਸਿੰਘ ਜੀ ਨੇ ਬਾਬਾ ਚੂਹੜ ਸਿੰਘ ਰਾਹੀਂ ਇਕ ਚਿੱਠੀ ਭੇਜੀ ਕਿ ਉਹ ਭਾਈ ਸਾਹਿਬ ਨੂੰ ਮਿਲਣਾ ਚਾਹੁੰਦੇ ਹਨ। ਭਾਈ ਸਾਹਿਬ ਨੇ ਕਿਹਾ ਕਿ ਭਗਤ ਸਿੰਘ ਦੇ ਕੇਸ ਕਤਲ ਕੀਤੇ ਹਨ ਇਸ ਲਈ ਉਹ ਨਹੀਂ ਮਿਲਣਾ ਚਾਹੁੰਦੇ । ਭਗਤ ਸਿੰਘ ਹੈਰਾਨ ਹੋ ਗਿਆ ਕਿ ਸਾਰਾ ਹਿੰਦੂਸਤਾਨ ਉਸ ਦੀ ਜੈ ਜੈ ਕਾਰ ਕਰ ਰਿਹਾ ਹੈ, ਇਹ ਰਣਧੀਰ ਸਿੰਘ ਕਹਿੰਦਾ ਕਿ ਕੇਸ ਕੱਟੇ ਹੋਣ ਕਾਰਨ ਮਿਲਣਾ ਨਹੀਂ ।

ਭਗਤ ਸਿੰਘ ਨੇ ਫਿਰ ਸੁਨੇਹਾ ਭੇਜਿਆ,(ਜ਼ੇਲ ਚਿੱਠੀਆਂ ਅਨੁਸਾਰ),"ਉਹ ਜੋ ਕੁਝ ਕਹਿਣਗੇ ਮੈਂ ਮੰਨਾਂਗਾ, ਪਰ ਉਹ ਮੈਨੂੰ ਮਿਲਣ ਜ਼ਰੂਰ"। ਜਗਮੋਹਨ ਸਿੰਘ ਜੀ ਨੇ ਇਸ ਦੀ ਪੁਸ਼ਟੀ ਇਸ ਤਰਾਂ ਕੀਤੀ ਹੈ, "ਮੈਂ ਸਿੱਖੀ ਦੀ ਬੰਦ ਬੰਦ ਕਟਾਉਣ ਦਾ ਕਾਇਲ ਹਾਂ, ਅਜੇ ਤਾਂ ਮੈਂ ਇਕ ਬੰਦ (ਕੇਸ) ਕਟਾਇਆ ਹੈ। ਉਹ ਵੀ ਪੇਟ ਲਈ ਨਹੀਂ ਦੇਸ਼ ਲਈ, ਤੇ ਜਲਦੀ ਹੀ ਗਰਦਨ ਵੀ ਕਟਵਾਵਾਂਗਾ । ਇਕ ਸਿੱਖ ਦੀ ਤੰਗ ਨਜ਼ਰੀ ਤੇ ਤੰਗ ਦਿਲੀ ਦਾ ਗਿਲਾ ਜ਼ਰੂਰ ਰਹੇਗਾ"। ਅਖੀਰ ਇਹਨਾਂ ਦੋਹਾਂ ਪਵਿਤਰ ਰੂਹਾਂ ਨੇ ਇਕ ਦੂਜੇ ਨੂੰ ਮਿਲਣ ਦਾ ਮਨ ਬਣਾ ਲਿਆ ।

4 ਅਕਤੂਬਰ 1930 ਨੂੰ ਭਾਈ ਸਾਹਿਬ ਭਾਈ ਰਣਧੀਰ ਸਿੰਘ ਦੀ ਰਿਹਾਈ ਦਾ ਦਿਨ ਸੀ । ਸਰਕਾਰ ਇਹਨਾਂ ਦੀ ਰਿਹਾਈ ਚੁੱਪ-ਚਾਪ ਕਰ ਦੇਣਾ ਚਾਹੁੰਦੀ ਸੀ । ਰਿਹਾਈ ਵੀ ਸੂਰਜ ਛਿਪਣ ਤੋਂ ਬਾਅਦ ਇਕੱਲਿਆਂ ਕਰਨੀ ਚਾਹੁੰਦੀ ਸੀ । ਸੰਗਤ ਦੇ ਇਕੱਠ ਤੋਂ ਅੰਗਰੇਜ ਸਰਕਾਰ ਘਬਰਾਈ ਹੋਈ ਸੀ । ਸਰਕਾਰ ਨੂੰ ਇਹੀ ਹੱਲ ਲੱਭਿਆ ਕਿ 6 ਵਜੇ ਤੋਂ ਬਾਅਦ ਭਗਤ ਸਿੰਘ ਤੇ ਭਾਈ ਸਾਹਿਬ ਦੀ ਮਿਲਣੀ ਕਰਵਾ ਦਿਤੀ ਜਾਵੇ । ਇਹਨਾਂ ਦੀ ਮਿਲਣੀ ਹੋਈ । ਭਗਤ ਸਿੰਘ ਨੇ ਸਾਫ ਮੰਨਿਆ ਕਿ ਹਿੰਦੋਸਤਾਨ ਵਿਚ ਪ੍ਰਸਿਧੀ ਲੈਣ ਵਾਸਤੇ ਹੀ ਉਹਨਾਂ ਨੇ ਕੇਸਾਂ ਦਾ ਕਤਲ ਕਰਵਾਇਆ ਹੈ । ਭਾਈ ਸਾਹਿਬ ਨੇ ਸਿੰਘਾਂ ਦੀਆਂ ਸ਼ਹੀਦੀਆਂ, ਭਾਈ ਤਾਰੂ ਸਿੰਘ ਦੀ ਸਾਖੀ, ਗੁਰੂ ਅਰਜਨ ਦੇਵ ਜੀ ਦੀ ਸਾਖੀ, ਗੁਰੂ ਤੇਗ ਬਹਾਦਰ ਜੀ ਦੀ ਸਾਖੀ, ਸਾਹਿਬਜਾਦਿਆਂ ਦੀ ਸਾਖੀ ਸੁਣਾਈ । ਸਰਦਾਰ ਭਗਤ ਸਿੰਘ ਦੇ ਮਨ ਨੇ ਪਲਟਾ ਖਾਧਾ ।

ਇਹ ਢਾਈ ਤਿੰਨ ਘੰਟੇ ਦੀ ਵਾਰਤਾਲਾਪ ਦਾ ਜੋ ਅਸਰ ਹੋਇਆ ਉਹ ਭਾਈ ਸਾਹਿਬ ਨੇ ਜੇਲ੍ਹ ਚਿੱਠੀਆਂ ਵਿਚ ਲਿਖਿਆ ਹੈ, ਜੋ ਕਿ ਇਸ ਪ੍ਰਕਾਰ ਹੈ : "ਸੋ ਆਪ ਨੂੰ ਇਸ ਤੋਂ ਅਧਿਕ ਸੱਚੀ ਖੁਸ਼ੀ ਨਹੀਂ ਹੋਵੇਗੀ ਕਿ ਅੱਜ ਤੋਂ ਆਪ ਦਾ ਪਿਆਰਾ ਭਗਤ ਸਿੰਘ ਆਤਮ ਜੀਵਨੀ ਆਸਤਕ ਭਗਤ ਸਿੰਘ ਹੈ ਅਤੇ ਆਤਮਕ ਨਿਸਚੇ ਨੂੰ ਨਿਸਚਿਤ ਕਰਦਾ ਹੋਇਆ ਹੀ ਜਾਨ ਦੇਵੇਗਾ ਅਤੇ ਹੁਣ ਆਪ ਨੂੰ ਭਰੋਸਾ ਦੁਆਉਂਦਾ ਹੈ ਕਿ ਅੱਜ ਤੋਂ ਆਪਣਾ ਦਾੜਾ ਕੇਸ ਕਦੇ ਨਹੀਂ ਕਟਾਵਾਂਗਾ ਅਤੇ ਸਿੱਖ ਨਿਸਚੇ ਵਿਚ ਆਤਮ ਔਜੀ ਚੜਾਈ ਕਰੇਗਾ"। (ਜੇਲ੍ਹ ਚਿੱਠੀਆਂ ਪੰਨਾ 456) ਇਸ ਤੋਂ ਵਧੀਆ ਤੇ ਸੱਚੀ ਗਵਾਹੀ ਸਾਨੂੰ ਹੋਰ ਕਿਧਰਿਉਂ ਭੀ ਨਹੀਂ ਮਿਲ ਸਕੇਗੀ ।

ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਦੀ ਇਹ ਪੁਸਤਕ ਜੇਲ੍ਹ ਚਿੱਠੀਆਂ ਬਾਰੇ ਪ੍ਰਸਿਧ ਹਸਤੀ ਭਾਈ ਵੀਰ ਸਿੰਘ ਨੇ ਆਪਣੀ ਅਮੋਲਕ ਰਾਇ 29-05-1936 ਨੂੰ ਦਿਤੀ ਸੀ, ਜੋ ਕਿ

ਪੁਸਤਕ ਵਿਚ ਅੰਕਤ ਹੈ । ਸਰ ਜੋਗਿੰਦਰ ਸਿੰਘ ਜੀ ਵਜੀਰ ਖੇਤੀਬਾੜੀ ਮੰਤਰੀ ਪੰਜਾਬ ਨੇ ਭੀ ਆਪਣੀ ਅਮੋਲਕ ਰਾਇ 15-05-1936 ਵਿਚ ਦਿਤੀ ਹੈ । ਭਾਈ ਸਾਹਿਬ ਜੀ ਦੀ ਸਚਾਈ ਦਾ ਲੋਹਾ ਅੰਗਰੇਜ਼ ਸਰਕਾਰ ਨੇ ਵੀ ਮੰਨਿਆ ਹੈ ।

ਸਰਦਾਰ ਭਗਤ ਸਿੰਘ ਦੇ ਫਾਂਸੀ ਲਗਣ ਪਿਛੋਂ ਅਖ਼ਬਾਰਾਂ ਵਿੱਚ ਇਹ ਸਿਲਸਿਲਾ ਛਿੜਿਆ ਸੀ ਕਿ ਉਸਦਾ ਨਿਸਚਾ ਸਿੱਖੀ ਵਿੱਚ ਸੀ । ਕਸੂਰ ਦੇ ਗ੍ਰੰਥੀ ਭਾਈ ਨੱਥਾ ਸਿੰਘ ਦਾ ਬਿਆਨ ਅਖ਼ਬਾਰਾਂ ਵਿੱਚ ਛਪਿਆ ਸੀ ਕਿ ਸੰਸਕਾਰ ਵੇਲੇ ਭਗਤ ਸਿੰਘ ਦੇ ਕੇਸ ਸਨ । ਸਰਕਾਰ ਨੇ ਵੀ ਐਲਾਨ ਕੀਤਾ ਸੀ ਕਿ ਉਸਦਾ ਮ੍ਰਿਤਕ ਸੰਸਕਾਰ ਸਿੱਖ ਧਰਮ ਅਨੁਸਾਰ ਕਰਵਾਇਆ ਗਿਆ ਸੀ । ਬੰਬਈ ਦੇ ਬਲਟਿਜ਼ ਅਖ਼ਬਾਰ ਦੇ 26-03-1949 ਦੇ ਪਰਚੇ ਵਿੱਚ ਭਗਤ ਸਿੰਘ ਦਾ ਕੇਸਾਂ ਵਾਲਾ ਫੋਟੋ ਛਪਿਆ ਸੀ ਜਿਸ ਦਾ ਬਲਾਕ ਪੁਸਤਕ ਜੇਲ੍ਹ ਚਿਠੀਆਂ ਪੰਨਾ 457 ਤੇ ਛਪਿਆ ਹੋਇਆ ਹੈ (ਇਹ ਤਸਵੀਰ ਨੰਗੇ ਸਿਰ ਜੂੜੇ ਵਾਲੀ ਮੰਜੀ ਤੇ ਬੈਠੇ ਦੀ ਹੈ )

ਇਹ ਫੋਟੋ ਭਗਤ ਸਿੰਘ ਜੀ ਦੇ ਫਾਂਸੀ ਲਗਣ ਤੋਂ ਕੁਝ ਚਿਰ ਪਹਿਲਾਂ ਦਿੱਲੀ ਦੇ ਸੱਜਣ ਸ਼ਾਮ ਲਾਲ ਨੇ ਖਿੱਚਿਆ ਸੀ । ਇਸ ਤੋਂ ਸਾਫ ਪਤਾ ਲਗਦਾ ਹੈ ਕਿ ਭਾਈ ਸਾਹਿਬ ਦੇ ਵਚਨਾ ਦੇ ਅਸਰ ਕਰਕੇ ਭਗਤ ਸਿੰਘ ਸਿੱਖ ਨਿਸਚੇ ਵਿੱਚ ਆ ਕੇ ਕੇਸਾਧਾਰੀ ਹੋਇਆ ਸੀ" ( ਫੁੱਟ ਨੋਟ ਪੁਸਤਕ ਜੇਲ੍ਹ ਚਿੱਠੀਆਂ ਪੰਨਾ 457 )

ਜਿਵੇਂ ਸੰਸਾਰ ਪ੍ਰਸਿਧ ਮੋਨਾਲਿਜ਼ਾ ਦੀ ਫੋਟੋ 'ਵਿੰਚੀ ਕੋਡ' ਵਿਚ ਹੈ ਅਤੇ ਬੁੱਧੀਜੀਵੀਆਂ ਨੇ ਇਸ ਕੋਡ ਤੋਂ ਪਰਦਾ ਲਾਹ ਕੇ ਬਹੁਤ ਸਾਰੇ ਭੇਦ ਪ੍ਰਗਟ ਕੀਤੇ ਹਨ । ਇਸੇ ਤਰ੍ਹਾਂ ਸਰਦਾਰ ਭਗਤ ਸਿੰਘ ਜੀ ਦੀ ਇਸ ਤਸਵੀਰ ਵਿਚੋਂ ਭੀ ਸਿੱਖ ਪੰਥ ਦੀ ਕਹਾਣੀ ਪ੍ਰਗਟ ਹੁੰਦੀ ਹੈ, ਅਗਰ ਸਰਦਾਰ ਭਗਤ ਸਿੰਘ ਦੀ ਠੀਕ ਤਰੀਕੇ ਖੋਜ਼ ਕੀਤੀ ਜਾਵੇ ਤਾਂ ਸਾਡਾ ਅੱਜ ਦਾ ਨੌਜਵਾਨ ਜੋ ਘੋਨ ਮੋਨ ਹੋਇਆ, ਨਸ਼ਿਆਂ ਵਿੱਚ ਗੜੁੱਚ ਹੋਇਆ ਫਿਰਦਾ ਹੈ ਸਿੱਖ ਧਰਮ ਦੀ ਮੁੱਖ ਧਾਰਾ ਵਿੱਚ ਆ ਜਾਵੇਗਾ । ਇਸ ਕੰਮ ਲਈ ਸਾਡੇ ਸਿੱਖੀ ਨੂੰ ਪ੍ਰਣਾਏ ਵਿਦਵਾਨਾਂ ਨੂੰ 'ਰਾਨਾ ਡੇ' ਅਤੇ 'ਰਵਿੰਦਰ ਨਾਥ' ਦੀਆਂ ਉਹਨਾ ਰਚਨਾਵਾਂ ਨੂੰ ਧਿਆਨ ਨਾਲ ਘੋਖਣਾ ਪਵੇਗਾ ਜਿਹੜੀਆਂ ਉਹਨਾਂ ਸਿੱਖਾਂ ਨਾਲ ਸਬੰਧਤ ਲਿਖੀਆਂ ਸਨ । ਸਾਡੇ ਅਜੋਕੇ ਰਾਜਨੀਤਕ ਨੇਤਾਵਾਂ ਨੂੰ ਤਾਂ ਸਾਡਾ ਨੌਜਵਾਨ ਘੋਨ-ਮੋਨ ਅਤੇ ਨਸ਼ਿਆਂ ਵਿੱਚ ਗੜਚ ਹੀ ਸੂਤ ਬੈਠਦਾ ਹੈ ।

ਸਰਦਾਰ ਭਗਤ ਸਿੰਘ ਜੀ ਦੀ ਅੰਤਮ ਇੱਛਾ ਅੰਮ੍ਰਿਤ ਛੱਕਣ ਦੀ ਸੀ ਜਾਂ ਫਿਰ ਪੁਰਾਤਨ ਸਿੰਘ ਸੂਰਮਿਆਂ ਵਾਂਗ ਬੰਦ-ਬੰਦ ਕਟਵਾ ਕੇ ਸ਼ਹੀਦ ਹੋਣ ਦੀ । ਅੰਗਰੇਜ ਸਰਕਾਰ ਨੇ ਬੰਦ-ਬੰਦ ਤਾਂ ਕਟ ਦਿਤਾ ਪਰ ਸਰਦਾਰ ਭਗਤ ਸਿੰਘ ਨੂੰ ਅੰਮ੍ਰਿਤ ਨਹੀਂ ਛਕਾਇਆ । ਅੱਜ ਅਸੀਂ ਆਜ਼ਾਦ ਹਾਂ। ਭਾਈ ਬਲਵੰਤ ਸਿੰਘ ਜੀ ਰਾਜੋਆਣਾ ਜਿਹਨਾਂ ਨੂੰ ਫਾਂਸੀ ਦੀ ਸਜਾ ਹੋਈ ਹੈ ਉਹਨਾਂ ਨੇ ਆਪਣੀ ਅੰਤਮ ਇੱਛਾ ਅੰਮ੍ਰਿਤ ਛਕਣ ਦੀ ਪ੍ਰਗਟ ਕੀਤੀ ਹੈ । ਇਹਨਾ ਨੂੰ ਅੰਮ੍ਰਿਤ ਨਹੀਂ ਛਕਾਇਆ ਜਾ ਰਿਹਾ । ਇਹਨਾਂ ਨੂੰ ਪਤਾ ਹੈ ਕਿ ਪੜ੍ਹਿਆਂ ਲਿਖਿਆਂ ਦਾ ਅੰਮ੍ਰਿਤ ਛਕਣਾ ਇਕ ਇਨਕਲਾਬ ਹੈ ।

ਸਰਦਾਰ ਭਗਤ ਸਿੰਘ ਦੇ ਪੂਰਨਿਆਂ ਤੇ ਚੱਲਣ ਵਾਲੇ ਸਮੂਹ ਨੌਜਵਾਨਾਂ ਨੂੰ ਚਾਹੀਦਾ ਹੈ ਕਿ ਉਹ ਅੱਛੀ ਵਿਦਿਆ ਪ੍ਰਾਪਤ ਕਰਕੇ, ਗੁਰੂ ਵਾਲੇ ਬਣ ਕੇ, ਸੰਘਰਸ਼ ਕਰਨ ਤਾਂ ਸਫਲਤਾ ਉਹਨਾ ਦੇ ਪੈਰ ਚੁੰਮੇਗੀ ਅਤੇ ਸਰਦਾਰ ਭਗਤ ਸਿੰਘ ਜੀ ਨੂੰ ਸੱਚੀ ਸਰਧਾਂਜਲੀ ਹੋਵੇਗੀ । ਨੌਜਵਾਨੋ ! ਗੁਰੂ ਵੱਲ ਨੂੰ ਮੋੜਾ ਪਾ ਲਵੋ । ਗੁਰੂ ਤੋਂ ਬਗੈਰ ਸਾਡੀ ਮੌਤ ਹੈ । ਪ੍ਰੋ.ਪੂਰਨ ਸਿੰਘ ਜੀ ਨੇ ਸੱਚ ਕਿਹਾ ਹੈ : 'ਪੰਜਾਬ ਸਾਰਾ ਜੀਂਦਾ ਗੁਰਾਂ ਦੇ ਨਾਂ ਤੇ'

09914701469

## ਖ਼ਿਮਾਂ ਜ਼ਾਚਨਾ

*ਸਤੰਬਰ ਅੰਕ 2011 ਵਿੱਚ ਪ੍ਰੋ. ਜਸਵੰਤ ਸਿੰਘ ਕੈਲਵੀ ਦੇ ਵਿਅੰਗ ਚੌਕੇ ਦੇ ਆਖਰੀ ਵਿਅੰਗ, ਵੀਹ-ਬਾਈ ਵਿੱਚ "ਉਚੀਆਂ ਪੋਸਟ ਤੇ ਭਰਤੀ ਨਾਈ" ਕੀਤੇ ਨਾਲ ਜੇ ਕਿਸੇ ਵੀਰ ਦੇ ਹਿਰਦੇ ਨੂੰ ਠੇਸ ਪੁੱਜੀ ਹੈ ਤਾਂ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਮੁਆਫੀ ਮੰਗਦਾ ਹੈ ਤੇ ਇਹ ਵੀ ਸਪਸ਼ਟ ਕਰ ਰਿਹਾ ਹੈ ਕਿ ਇਹ ਸ਼ਬਦ ਕਿਸੇ ਗਲਤ ਭਾਵਨਾ ਨਾਲ ਨਹੀਂ ਲਿਖੇ ਗਏ। ਸੋ ਉਪਰੋਕਤ ਲਾਇਨ ਨੂੰ, "ਉਚੀਆਂ ਪੋਸਟਾਂ ਤੇ ਭਰਤੀ ਪੁੱਤਰ, ਭਤੀਜੇ, ਭਾਈ ਕੀਤੇ" ਪੜ੍ਹਿਆ ਜਾਵੇ।*

**ਮੁੱਖ ਸੰਪਾਦਕ**

# ਮੇਰੀ ਝੋਲੀ ਫੁੱਲ ਗਿਰੇ

ਡਾ. ਕਰਨੈਲ ਸਿੰਘ ਸੋਮਲ

ਬਚਪਨ ਦੇ ਦਿਨੀਂ ਸਾਡੇ ਵੱਲ ਅੰਬਾਂ ਦੇ ਬਾਗ ਆਮ ਸਨ। ਖੇਤਾਂ, ਖੂਹਾਂ ਜਾਂ ਢਾਬਾਂ'ਤੇ ਦੋ-ਦੋ,ਚਾਰ-ਚਾਰ ਦੇ ਬ੍ਰਿਛ ਦੂਰੋਂ ਅਕਸਰ ਹੀ ਦਿਸ ਪੈਂਦੇ ਸਨ। ਅੰਬਾਂ ਦੇ ਬੂਟੇ ਸਨ ਤਾਂ ਮੋਰ ਵੀ ਹੁੰਦੇ। ਮੋਰ ਕਦੇ ਮੌਜ ਵਿੱਚ ਪੈਲਾਂ ਪਾਉਂਦੇ,ਕਦੇ ਚੋਗਾ ਚੁਗਦੇ ਅਤੇ ਕਦੇ ਖ਼ਤਰਾ ਪਰਤੀਤ ਹੋਣ'ਤੇਨੇੜਲੇ ਰੁੱਖਾਂ ਤੱਕ ਥਕਾਵੀਂ ਉਡਾਣ ਭਰਦੇ। ਹੋਰ ਪੰਛੀਆਂ ਵਾਂਗ,ਮੋਰ,ਮੋਰਨੀ ਅਤੇ ਉਨ੍ਹਾਂ ਦੇ ਬੱਚੇ ਸਾਰੇ ਪਿੰਡ ਤੇ ਪੈਲੀਆਂ ਦੇ ਜਾਣੋ ਅੰਗ ਹੀ ਸਨ।

ਗਰਮੀਆਂ ਦੇ ਦਿਨਾਂ ਵਿੱਚ ਅੰਬਾਂ ਦੇ ਦਰਖ਼ਤਾਂ ਹੇਠ ਘੁੰਮਣਾ ਬੜੇ ਹੀ ਲਾਹੇ ਦੀ ਗੱਲ ਹੁੰਦੀ। ਗੂੜ੍ਹੀ ਛਾਂ ਤਾਂ ਹੁੰਦੀ ਸੀ,ਇੱਥੇ ਉੱਥੇ,ਕੋਈ ਨਾ ਕੋਈ ਮੋਰ-ਖੰਭ ਵੀ ਨਜ਼ਰੀ ਪੈ ਜਾਂਦਾ। ਬਾਲ-ਮਨ ਲਈ ਇਹ ਪਿਆਰੀ ਲੱਭਤ ਹੁੰਦੀ। ਫਿਰ ਕੋਈ ਨਾ ਕੋਈ ਟਪਕਿਆ ਅੰਬ ਦਿਸ ਪੈਂਦਾ ਜਿਸ ਨੂੰ ਸੁਆਦ ਲਾ ਲਾ ਚਿਰਾਂ ਤੱਕ ਚੂਸਿਆ ਜਾਂਦਾ। ਅੰਬਾਂ ਦੀ ਰੁੱਤ ਨਾ ਹੁੰਦੀ ਤਾਂ ਅੰਬਾਂ ਦੇ ਬੂਰ ਨਾਲ ਲੱਦੀਆਂ ਟਾਹਣੀਆਂ ਹੁੰਦੀਆਂ।

ਇਨ੍ਹਾਂ ਦੀ ਮੌਸਮ ਨਾ ਹੁੰਦੀ ਤਾਂ ਬੁੱਢੇ ਅੰਬ-ਦਰਖ਼ਤਾਂ'ਤੇ ਵੀ ਅਤਿ ਕੋਮਲ ਅਜਬ ਭਾਂਤ ਦੇ ਰੰਗਾਂ ਵਾਲੀਆਂ ਪਪੀਸੀਆਂ ਤੇ ਨਵ-ਪੱਤੀਆਂ ਰੂਹ ਨੂੰ ਖਿੜਾ ਦਿੰਦੀਆਂ। ਹੋਰ ਨਹੀਂ ਤਾਂ ਜ਼ਮੀਨ ਵਿਚ ਜੰਮੀਆਂ ਗੁਠਲੀਆਂ ਨੂੰ ਉਖਾੜ ਕੇ ਪੀਪਣੀਆਂ ਬਣਾਉਣ ਦਾ ਕੰਮ ਰੰਗ ਲਾ ਦਿੰਦਾ।

ਇਹ ਸੁਭਾਇਕੀ ਮਿਲਦੀਆਂ ਖ਼ੁਸ਼ੀਆਂ ਸਨ। ਬਚਪਨ ਦਾ ਅਲਬੇਲਾਪਣ ਇਹਨ੍ਹਾਂ ਖ਼ੁਸ਼ੀਆਂ ਨੂੰ ਦੂਣ ਸਵਾਈਆਂ ਕਰ ਦਿੰਦਾ। ਅਤੀਤ ਦੀਆਂ ਯਾਦਾਂ ਆਉਂਦੀਆਂ ਹਨ ਤਾਂ ਇਹ ਗੱਲਾਂ ਹੁਣ ਹੋਰ ਵੀ ਅਨੂਠੀਆਂ ਲਗਦੀਆਂ ਹਨ। ਅਜਿਹਾ ਇਸ ਕਰਕੇ ਵੀ ਕਿ ਇਨ੍ਹਾਂ ਵਿਚ ਆਪੂੰ ਰੰਗ ਭਰਨ ਦੀ ਖ਼ੁਸ਼ੀ ਵੱਖਰੀ ਸ਼ਾਮਲ ਹੋ ਜਾਂਦੀ ਹੈ। ਹੁਣ ਜਦੋਂ ਪਿੱਪਲਾਂ ਬਰੋਟਿਆਂ ਅਤੇ ਭਾਰੀ ਛੱਤਰੀ ਵਾਲੇ ਅੰਬ-ਦਰਖ਼ਤਾਂ ਆਦਿ ਦੇ ਦ੍ਰਿਸ਼ ਦਿੱਸਣੋਂ ਹੀ ਰਹਿ ਗਏ ਹਨ ਤਾਂ ਇਸ ਤੋਟ ਕਾਰਨ ਉਨ੍ਹਾਂ ਦਾ ਮੁੱਲ ਹੋਰ ਵੀ ਵਧ ਗਿਆ ਜਾਪਦਾ ਹੈ।

ਧਨ-ਪਦਾਰਥਾਂ ਦੀ ਦੁਨੀਆਂ ਕੋਈ ਘੱਟ ਮੋਹਿਤ ਕਰਨ ਵਾਲੀ ਨਹੀਂ ਹੁੰਦੀ। ਪਰ ਮੁਫ਼ਤ ਦੀਆਂ ਮੀਂਹ-ਫੁਹਾਰਾਂ ਜਿਹੀਆਂ ਮੌਜਾਂ ਦਾ ਸੰਸਾਰ ਸੱਚੀਂ ਨਸ਼ਿਆਉਣ ਵਾਲਾ ਹੁੰਦਾ ਹੈ।

ਹੁਣ ਦੇ ਮੁੰਡੇ ਕੁੜੀਆਂ ਨੂੰ ਡੰਗਰ ਚਾਰਨਾ ਓਪਰੀ ਜਿਹੀ ਗੱਲ ਲੱਗੇਗੀ। ਸ਼ਹਿਰੀਆਂ ਲਈ ਤਾਂ ਕੁਦਰਤ ਦੇ ਅਨੁਭਵ ਦੇ ਨੇੜੇ-ਨੇੜੇ ਵਿਚਰਨ ਦੇ ਅਨੁਭਵ ਉਦੋਂ ਵੀ ਕਲਪਨਾ ਤੋਂ ਬਾਹਰ ਸਨ। ਹੁਣ ਤਾਂ ਉਹ ਇਨ੍ਹਾਂ ਤੋਂ ਕੋਹਾਂ ਦੂਰ ਹਨ।

ਹਰਾ-ਹਰਾ,ਲੁਗ-ਲੁਗ ਕਰਦਾ ਘਾਹ ਵੇਖਣਾ ਤਾਂ ਮੱਝਾਂ ਉਧਰ ਨੂੰ ਮੋੜ ਦੇਣੀਆਂ। ਘਾਹ ਨੂੰ ਚਰਦੇ ਤਾਂ ਪਸ਼ੂ ਹੁੰਦੇ ਪਰ ਰੱਜ ਆਪ ਨੂੰ ਆਉਂਦਾ। ਹੁਣ ਚਰਾਂਦਾਂ ਨਹੀਂ ਹਨ ਤੇ ਚਾਰੂ ਪਾਲੀ ਵੀ ਨਹੀਂ। ਮੱਝਾਂ,ਗਾਂਵਾਂ ਚੌਵੀ ਘੰਟੇ ਖੁਰਲੀਆਂ ਉੱਤੇ ਬੰਨ੍ਹੀਆਂ ਰਹਿੰਦੀਆਂ ਹਨ। ਉਦੋਂ ਲਵੇਰੀਆਂ ਅਤੇ ਕੱਟੀਆਂ,ਵੱਛੀਆਂ ਦਿਨ ਭਰ ਖੁਲੀਆਂ ਚਰਦੀਆਂ।

ਕੋਈ-ਕੋਈ ਮੱਝ ਜਾਂ ਗਾਂ ਵਧੇਰੇ ਮੋੜੇ ਲੁਆਉਂਦੀ। ਹਰਿਆਉਲ ਪਸ਼ੂ ਕਿਤੇ ਵੀ ਦਿਸਦੀ ਹਰਿਆਵਲ ਵੱਲ ਖਿਸਕ ਜਾਣ ਤੋਂ ਬਾਜ ਨਾ ਆਉਂਦਾ। ਪਾਲੀ ਆਪ ਸਿਰਜੀਆਂ ਖੇਡਾਂ ਵਿੱਚ ਮਸਤ ਰਹਿੰਦੇ। ਫਿਰ ਵੀ ਨਜ਼ਰੋਂ ਦੂਰ ਜਾਂਦੇ ਪਸ਼ੂਆਂ ਨੂੰ ਸਾਂਭਣ ਲਈ ਖੇਡਾਂ ਵਿੱਚੇ ਛੱਡ ਦੌੜ ਪੈਣਾ। ਦਰਖ਼ਤਾਂ ਦੇ ਘੁੰਮਦੇ ਪ੍ਰਛਾਵੇਂ,ਅਕਾਸ਼ ਉੱਤੇ ਬੱਦਲਾਂ ਦੇ ਬਦਲਦੇ ਰੰਗ,ਉਰ੍ਹਾਂ ਪਰ੍ਹਾਂ ਲਹਿਲਹਾਉਂਦੀਆਂ ਫ਼ਸਲਾਂ,ਕੋਈ ਗੋਡੇ-ਗੋਡੇ,ਕੋਈ ਮੋਢੇ-ਮੋਢੇ ਕੋਈ ਸਿਰੋਂ ਉੱਚੀਆਂ,ਜਾਣੋ ਕਟਕ ਚੜ੍ਹਿਆ।

ਸਾਰਾ ਵਰ੍ਹਾ ਹੀ ਕੁਦਰਤ ਦੀਆਂ ਦਾਤਾਂ ਨੂੰ ਤਰ੍ਹਾਂ-ਤਰ੍ਹਾਂ ਦੇ ਨਾਲ ਮਾਨਣ ਦਾ ਹੁੰਦਾ। ਗੰਨੇ ਚੂਪਣੇ,ਹੋਰ ਰੁੱਤੇ ਹੋਲਾਂ ਭੁੰਨ-ਭੁੰਨ ਖਾਣੀਆਂ,ਕਿਸੇ ਹੋਰ ਰੁੱਤੇ ਛੱਲੀਆਂ ਭੁੰਨ-ਭੁੰਨ ਚੱਬਣੀਆਂ,ਬੇਰੀਆਂ ਦੇ ਕੱਚੇ-ਪੱਕੇ ਬੇਰ,ਤੂਤਾਂ ਦੀਆਂ ਤੂਤਣੀਆਂ ਤੇ ਲਸੂੜੇ ਦੇ ਮਿੱਠੇ ਪਰ ਚਿਪਚਿਪਾਉਂਦੇ ਲੇਸ ਭਰੇ ਫਲਾਂ ਦਾ ਸੁਆਦ। ਧਰਤੀ'ਤੇ ਉੱਗੇ ਇਕੱਲੇ ਇਕੱਲੇ ਘਾਹ ਬੂਟੇ ਨਾਲ ਸਾਂਝ।

ਇਨ੍ਹਾਂ ਉੱਤੇ ਕੀਟ-ਪਤੰਗਿਆਂ ਅਤੇ ਇਨ੍ਹਾਂ ਵਿੱਚੋਂ ਰੀਂਗਦੇ ਤਰ੍ਹਾਂ-ਤਰ੍ਹਾਂ ਦੇ ਕੀੜੇ-ਮਕੌੜਿਆਂ ਵਿੱਚ ਦਿਲਚਸਪੀ ਲੈਣੀ,ਧਰਤੀ ਦੀ ਛੂਹ ਅਨੇਕਾਂ ਤਰ੍ਹਾਂ ਦੀ,ਕਦੇ ਸਿਲ੍ਹੀ ਮਿੱਟੀ,ਕਦੇ ਗਾਰਾ ਬਣੀ ਅਤੇ ਕਦੇ ਸੁੱਕੀ ਧੂੜ ਬਣ-ਬਣ ਉੱਡਦੀ। ਸੈਆਂ ਰੰਗਾਂ ਵਿੱਚ ਰੁੱਤਾਂ ਅਤੇ ਮੌਸਮਾਂ ਨੂੰ ਤੱਕਣਾਂ। ਐਸੀ ਅਮੀਰੀ ਸੀ ਜੋ ਅਜੇ ਤੱਕ ਨਹੀਂ ਮੁੱਕੀ।

ਹੁਣ ਬਚਪਨ ਤੋਂ ਦੂਰ,ਬਚਪਨ ਦੇ ਦਿਨਾਂ ਦੇ ਪਿੰਡ ਤੋਂ ਦੂਰ ਅਤੇ ਨਿੱਕੀ ਨਿੱਕੀ ਗੱਲ ਤੇ ਕੀਲੇ ਜਾਣ ਵਾਲੀਆਂ ਚਿਤ-ਸੂਖਮਤਾਵਾਂ ਤੋਂ ਵੀ ਦੂਰ ਹਾਂ ਫਿਰ ਵੀ ਬਾਲਪਣ ਦੀ ਅਨੁਭਵ ਕੀਤੀ ਉਸ ਅਮੀਰੀ ਸਦਕਾ,ਅਕਸਰ ਮਹਿਸੂਸ ਕਰੀਦਾ ਹੈ ਕਿ ਮੇਰੀ ਝੋਲੀ ਫੁੱਲਾਂ ਨਾਲ ਅਜੇ ਵੀ ਭਰ ਭਰ ਜਾਂਦੀ ਹੈ। ਖ਼ਬਸੂਰਤੀ ਇਹ ਹੈ ਕਿ ਫੁੱਲਾਂ ਨਾਲ ਅੱਟੀ ਤੇ ਤਾਜ਼ਗੀ ਨਾਲ ਭਰਪੂਰ ਇਹ ਜੋਲੀ ਸਦਾ ਅੰਗ-ਸੰਗ ਰਹਿੰਦੀ ਹੈ।

ਸ਼ਹਿਰੀਂ ਵਸਦਿਆਂ ਲਈ ਭੀੜ-ਭੜੱਕੇ ਤੋਂ ਕੁਝ ਲਾਂਭੇ,ਥੋੜ੍ਹੀ ਚਹਿਲ ਕਦਮੀਂ ਲਈ ਕੋਈ ਟੋਟਾ ਜ਼ਮੀਨ ਦਾ ਮਿਲ ਜਾਵੇ ਤਾਂ ਸੁਭਾਗ। ਤੜਕੇ ਨੂੰ ਸ਼ਹਿਰ ਸੌਂਦੇ ਤੇ ਪਿੰਡ ਜਾਗਦੇ ਹਨ ਪਰ ਸ਼ਹਿਰ ਆ ਵਸਦੇ ਕਈ ਪੇਂਡੂ ਪਹਿਲਾਂ ਪਈਆਂ ਆਦਤਾਂ ਦੇ ਜ਼ੋਰ ਸੁਵਖਤੇ ਜਾਗ ਪੈਂਦੇ ਹਨ। ਉਦੋਂ ਸੈਰ ਕਰਨ ਲਈ ਸੋਹਣੀਆਂ ਵਿੱਥਾਂ ਤੇ ਵਕਤ ਦੋਵੇਂ-ਖੁੱਲ੍ਹੇ ਮਿਲ ਜਾਂਦੇ ਹਨ ਪਰ ਅੱਜ ਕੱਲ ਸ਼ਾਹ-ਰਾਹਾਂ'ਤੇ ਰਾਤ ਦਿਨ ਮੋਟਰ-ਗੱਡੀਆਂ ਘੂਕਦੀਆਂ ਹਨ ਤੇ ਸ਼ੋਰ ਦੀ ਨਦੀ ਜ਼ੋਰੀਂ ਵਗਦੀ ਹੈ।

ਇੱਕ ਪਾਸੇ ਸ਼ੋਰ ਕੰਨੀਂ ਪੈਂਦਾ ਹੈ ਦੂਜੇ ਬੰਨੀਂ ਕੰਨ ਪਾਟਵੇਂ ਸਪੀਕਰ ਲੱਗੇ ਹੁੰਦੇ ਹਨ। ਪਰ ਮਨ ਇਨ੍ਹਾਂ ਅਣਚਾਹੀਆਂ ਅਵਾਜ਼ਾਂ ਤੋਂ ਕੰਨ ਲਪੇਟ ਕਿਸੇ ਹੋਰ ਤਲਬ ਵਿੱਚ ਹੋ ਜਾਂਦਾ ਹੈ। ਤਦੇ ਕੋਇਲ ਦੀ ਕੂ-ਕੂ ਅਤੇ ਹੋਰ ਜਾਣੇ-ਅਣਜਾਣੇ ਪੰਛੀਆਂ ਦੀ ਚਹਿਚਾਹਟ ਦੂਰੋਂ ਕੰਨੀਂ ਪੈਣ ਲੱਗਦੀ ਹੈ ਇੰਨੀਆਂ ਸੁਖਮਈ ਧੁਨੀਆਂ ਨੂੰ ਰੂਹ ਵਿੱਚ ਉਤਾਰਨ ਲਈ ਚਿਤ ਆਪਣੇ ਆਪ ਇਕਾਗਰ ਹੋਈ ਜਾਂਦਾ ਹੈ।

ਉੱਤੇ ਸੁਰਮਈ ਅੰਬਰ ਤੇ ਲੁਕ-ਛਿਪ ਜਾਣ ਲਈ ਤਿਆਰ ਕਰਦੇ ਤਾਰੇ,ਰਾਹ ਦੇ ਰੁੱਖ ਆਪਣੇ ਲੁਸ-ਲੁਸ ਕਰਦੇ ਪੱਤਿਆਂ ਦੀਆਂ ਨਵੀਆਂ ਪੁਸ਼ਾਕਾਂ ਨੂੰ ਪ੍ਰਦਰਸ਼ਿਤ ਕਰਨ ਲਈ ਉਤਾਵਲੇ,ਚਿੱਟੇ ਫੁੱਲਾਂ ਨਾਲ ਲੱਦੇ ਵੱਡੇ-ਛੋਟੇ ਬੂਟੇ ਜੋ ਨਾ ਪੌਦੇ ਹੀ ਅਖਵਾਉਣ ਅਤੇ ਨਾ ਰੁੱਖ ਹੀ,ਮੱਧ ਮਾਰਗ ਦੇ ਅਨੁਆਈ। ਇਨ੍ਹਾਂ ਤੋਂ ਕਦੇ-ਕਦਾਈਂ ਇਕ ਨਿੱਕਾ ਫੁੱਲ ਕਿਰ ਪੈਂਦਾ ਤੇ ਅਛੋਪਲੇ ਹੀ ਧਰਤੀ ਦੀ ਹਿਕ'ਤੇ ਟਿਕ ਜਾਂਦਾ,ਜਿਉਂ ਹੱਸਦਿਆਂ-ਹੱਸਦਿਆਂ ਬਾਲ-ਗੱਲਾਂ ਤੇ ਕੋਈ ਹੰਝੂ ਤਿਲਕ ਪਿਆ ਹੋਵੇ। ਇਨ੍ਹਾਂ ਫੁੱਲਾਂ ਦੇ ਕਿਰ ਪੈਣ ਦਾ ਰੰਜ ਨਾ ਬੂਟੇ ਨੂੰ,ਨਾ ਫੁੱਲ ਨੂੰ ਤੇ ਨਾ ਵੇਖਣ ਵਾਲੇ ਨੂੰ। ਸਹਿਜ ਵਰਤਾਰੇ ਇਉਂ,ਨਾ ਕੁਝ ਖੁੰਣ ਦਾ ਇਹਸਾਸ ਕਰਾਉਂਦੇ ਹਨ ਤੇ ਨਾ ਖੁੱਟਕਣ ਦਾ।

ਇਨ੍ਹਾਂ ਦ੍ਰਿਸ਼ਾਂ ਨੂੰ ਤੱਕਦਿਆਂ ਆਪਣਾ ਆਪ ਬਾਲਪੁਣੇ ਦੀ ਉਸ ਗੁਦਗੁਦਾਉਂਦੀ ਮੌਜ ਵਿੱਚ ਖਿੜ-ਪੁੜੀ ਜਾਂਦਾ ਹੈ। ਪੰਛੀਆਂ ਦੇ ਗੀਤ ਫਿਰ ਕੰਨੀਂ ਪੈਂਦੇ ਹਨ ਤੇ ਅੰਦਰੋਂ ਗੀਤ ਜਿਹਾ ਕੋਈ ਅਹਿਸਾਸ ਹੁੰਗਾਰਾ ਦਿੰਦਾ ਹੈ।

ਚਾਨਣ ਹੋਏ ਤੇ ਚੁਫੇਰੇ ਬੜਾ ਕੁਝ ਦਿੱਸਦਾ ਹੈ ਜਿਸ ਨੂੰ ਅੱਖਾਂ ਟਟੋਲਦੀਆਂ ਹਨ। ਉਂਜ ਸਭ ਕੁਝ ਐਥੇ ਹੀ ਹੁੰਦਾ ਹੈ,ਕਿਤੇ ਵੀ ਕੁਝ ਨਹੀਂ ਜਾਂਦਾ। ਇਹ ਵੱਖਰੀ ਗੱਲ ਹੈ ਕਿ ਕਦੇ ਆਪਣੀ ਹੀ ਨਜ਼ਰ ਬਦਲ ਗਈ ਹੁੰਦੀ ਹੈ ਤੇ ਕਦੇ ਉਸ ਦਾ ਸਰੂਪ ਬਦਲ ਗਿਆ ਹੁੰਦਾ ਹੈ ਜਿਸ ਦੀ ਸਾਨੂੰ ਭਾਲ ਹੁੰਦੀ ਹੈ। ਸੰਸਾਰ ਨੂੰ ਖੜੋਤਾ ਵੇਖਣ ਦੀ ਲੋਚਾ ਤੋਂ ਹੀ ਕਈ ਤਰ੍ਹਾਂ ਦੀਆਂ ਪ੍ਰੇਸ਼ਾਨੀਆਂ ਪੈਦਾ ਹੁੰਦੀਆਂ ਹਨ। ਆਪਣੀ ਹੀ ਅੱਖ ਲੱਗ ਜਾਏ ਤਾਂ ਵੀ ਖਿੱਤੀਆਂ ਘੁੰਮਣੋਂ ਨਹੀਂ ਨਾ ਰੁਕ ਜਾਂਦੀਆਂ।

ਹੁੱਸੜਾਂ ਤੇ ਹਨੇਰਿਆਂ ਵਿੱਚ ਬੂਠਿਆਂ ਨੂੰ ਚੰਦਰੇ ਖ਼ਿਆਲ ਆਉਂਦੇ ਹਨ। ਸੁਹਾਵਣੀਆਂ ਥਾਂਵਾਂ,ਤੇ ਸਾਡੇ ਅੰਦਰ ਦਾ ਸੁੱਤਾ ਸੂਹਜ ਜਾਗ ਪੈਂਦਾ ਹੈ। ਉਹੋ ਸੁਆਣੀ ਗ਼ਮੀ ਦੇ ਮੌਕੇ ਬੁਝੀ-ਬੁਝੀ ਦਿੱਸਦੀ ਹੈ,ਘਰ ਵਿਚ ਵਿਆਹ ਹੋਵੇ ਤਾਂ ਉਸੇ ਦਾ ਆਪਾ ਨੂਰ ਨਾਤ੍ਹਾ ਜਾਪਣ ਲਗਦਾ ਹੈ।

ਜ਼ਿੰਦਗੀ ਦਾ ਮੁਜੱਸਮਾ ਇਕ ਇਕ ਬਾਲ ਪਿਆਰ ਨਾਲ ਤੱਕਿਆਂ ਮਾਸੂਮ ਮੁਸਕ੍ਰਾਹਟ ਬਣ ਫੁੱਲਾਂ ਲੱਦੀ ਟਹਿਣੀ ਹਾਰ ਝੂਮ ਜਾਂਦਾ ਹੈ। ਸੁਨੇਹਾ ਸੂਖਮ ਤੇ ਸਪਸ਼ਟ ਕਿ ਮਨ ਅਕ੍ਰਿਸ਼ਟਿਆ ਰਹੇ ਤਾਂ ਝੋਲੀਆਂ ਖ਼ੁਸ਼ੀਆਂ ਨਾਲ ਭਰ ਭਰ ਡੁੱਲਦੀਆਂ ਹਨ।

ਮੰਗਤੇ ਦੀ ਝੋਲੀ ਹੋਰ ਤਰ੍ਹਾਂ ਤੇ ਕਿਰਤੀ ਦੀ ਹੋਰ ਤਰ੍ਹਾਂ ਹੁੰਦੀ ਹੈ। ਵੱਟਾਂ ਤੋਂ ਘਾਹ ਖੋਤਦੀਆਂ ਕੱਖਾਂ ਵਾਲੀਆਂ ਦੀਆਂ ਝੋਲੀਆਂ ਅਤੇ ਕਪਾਹ ਜਾਂ ਚਾਹ-ਪੱਤੀਆਂ ਦੀਆਂ ਚੋਗਣਾਂ ਦੀਆਂ ਝੋਲੀਆਂ ਪਿੱਠ ਪਿੱਛੇ ਹੁੰਦੀਆਂ ਹਨ। ਮੰਗਤਿਆ ਦੀਆਂ ਬਗਲੀਆਂ ਹੀ ਅੱਗੇ

ਨੂੰ ਔੜੀਆਂ ਹੁੰਦੀਆਂ ਹਨ। ਇਸ ਤੋਂ ਉਲਟ ਕਿਰਤੀਆਂ ਦੇ ਕਿਰਤ ਕਮਾਉਂਦੇ ਹੱਥ ਅੱਗੇ ਹੁੰਦੇ ਹਨ। ਉਨ੍ਹਾਂ ਦੀਆਂ ਝੋਲੀਆਂ ਆਪੇ ਭਰਦੀਆਂ ਰਹਿੰਦੀਆਂ ਹਨ।

ਦਾਦੀ ਮਾਂ ਚੱਕੀ ਝੋਂਦੀ ਤੇ ਇਸ ਦੇ ਚੱਲਣ ਦੀ ਲੈਅ ਦੇ ਨਾਲ ਉਹ ਕੋਈ ਗੀਤ ਵੀ ਛੋਹ ਲੈਂਦੀ। ਚੱਕੀ ਦੀ ਗੂੰਜ ਤੇ ਗੀਤ ਦੇ ਬੋਲ ਐਸੇ ਇੱਕ-ਮਿੱਕ ਹੁੰਦੇ ਕਿ ਦਾਦੀ ਮਾਂ ਅਣਥੱਕ ਚੱਕੀ ਚਲਾਈ ਜਾਂਦੀ।

ਸਾਰੰਗੀ ਦੀ ਲੈਅ ਨਾਲ,ਤਾਲ ਦਿੰਦੀ ਸਾਰੰਗੀ ਵਾਲੇ ਦੀ ਗ਼ਜ਼ ਬਾਂਹ ਡੁੰਗਰੀਆਂ ਦੀ ਗੁੱਛੀ ਨਾਲ ਐਸੀ ਝੋਲ ਦਿੰਦੀ ਕਿ ਸਰੋਤਿਆਂ ਦੀਆਂ ਅੱਖਾਂ ਵੀ ਤੇ ਕੰਨ ਵੀ ਉਸ ਰੰਗ ਨੂੰ ਮਾਣਦੇ।

ਆਪਣੀ ਮੌਜ ਨਾਲ ਕੰਮ ਵਿਚ ਲੱਗੇ ਲੋਕ ਨਾਮ-ਰੱਤੇ ਹੀ ਤਾਂ ਹੁੰਦੇ ਹਨ। ਉਨ੍ਹਾਂ ਦੀਆਂ ਝੋਲੀਆਂ ਵਿੱਚ ਮਿਹਰਾਂ ਦੇ ਫੁੱਲ ਡਿੱਗਦੇ ਹੀ ਰਹਿੰਦੇ ਹਨ। ਕਿਰਤੀ ਕਿਰਤ ਕਮਾਉਂਦਾ ਹੈ,ਸਵਾਲੀ ਨਹੀਂ ਬਣਦਾ। ਆਪਣੀ ਮਿਹਨਤ ਦੀ ਮਾਨਹਾਨੀ ਹੁੰਦੀ ਰਹਿਣ ਤੇ ਵੀ ਜੇ ਅਜੇ ਕਾਇਮ ਹੈ ਤਾਂ ਉਸ ਦਾ ਭੇਤ 'ਮੇਰੀ ਝੋਲੀ ਫੁੱਲ ਗਿਰੇ' ਹੀ ਹੈ।

ਵਿਹਲੜਾਂ ਤੇ ਆਲਸੀਆਂ ਨੂੰ ਸੋਹਣੇ ਫੁਰਨੇ ਨਹੀਂ ਫੁਰਦੇ। ਸ਼ਮਸ਼ਾਨ ਘਾਟਾਂ'ਤੇ ਪਰਿੰਦਿਆਂ ਦੇ ਚੁਗਣ ਲਈ ਕੁੱਝ ਨਹੀਂ ਹੁੰਦਾ। ਇਹ ਖਲਵਾੜੇ ਦੀ ਹੀ ਬਰਕਤ ਹੁੰਦੀ ਹੈ ਕਿ ਉੱਥੇ ਸਭ ਲਈ ਕੁਝ ਨਾ ਕੁਝ ਹੁੰਦਾ ਹੈ।

ਉਸ ਰਾਜੇ ਦੀ ਕਹਾਣੀ ਬੜੀ ਦਿਲਚਸਪ ਹੈ ਜਿਸ ਨੇ ਆਪਣੀ ਪਰਜਾ ਕੋਲੋਂ ਅਖੀਰਲੇ ਪੈਸੇ ਤੱਕ ਨੂੰ ਆਪਣੇ ਧਨ ਦੇ ਅੰਬਾਰਾਂ ਵਿਚ ਜੋੜਨ ਦੇ ਜਨੂੰਨ ਵਿਚ ਆਪਣੀ ਇਕਲੌਤੀ ਧੀ ਨੂੰ ਚੁਰਾਹੇ ਵਿੱਚ ਲਿਆ ਕੇ ਐਲਾਨ ਕੀਤਾ ਕਿ ਜਿਹੜਾ ਵੀ ਕੋਈ ਇਕ ਪੈਸਾ ਲਿਆ ਕੇ ਦੇਵੇਗਾ ਉਸ ਨੂੰ ਰਾਜਕੁਮਾਰੀ ਪਰਨਾ ਦਿੱਤੀ ਜਾਏਗੀ,ਪਰ ਉਦੋਂ ਤੱਕ ਕਿਸੇ ਕੋਲ ਇਕ ਪੈਸਾ ਵੀ ਨਹੀਂ ਸੀ ਰਿਹਾ। ਇਕ ਬੇਸੋਝ ਬਾਲਕ ਆਪਣੀ ਮਾਂ ਅੱਗੇ ਇਕ ਪੈਸੇ ਲਈ ਜ਼ਿੱਦ ਕਰਨ ਲੱਗਿਆ ਤਾਂ ਜੁ ਰਾਜਕੁਮਾਰੀ ਉਸ ਨੂੰ ਮਿਲ ਸਕੇ। ਅੱਕ ਕੇ ਮਾਂ ਨੇ ਕਿਹਾ ਕਿ ਦਫ਼ਨਾਉਣ ਵੇਲੇ ਤੇਰੇ ਪਿਓ ਦੇ ਮੂੰਹ ਵਿਚ ਇਕ ਪੈਸਾ ਪਾਇਆ ਸੀ। ਇਹ ਸੁਣ ਮੁੰਡੇ ਨੇ ਪਿਓ ਦੀ ਕਬਰ ਜਾ ਪੁੱਟਣੀ ਸ਼ੁਰੂ ਕੀਤੀ। ਰਾਜੇ ਨੂੰ ਜਿਉਂ ਹੀ ਮੁਰਦਿਆਂ ਦੇ ਮੂੰਹਾਂ ਵਿਚ ਪਾਏ ਪੈਸਿਆਂ ਦਾ ਪਤਾ ਲਗਿਆ ਉਸਨੇ ਤਮਾਮ ਕਬਰਾਂ ਪੁਟਵਾਉਣ ਦਾ ਹੁਕਮ ਕਰ ਦਿੱਤਾ। ਰਾਜੇ ਨੇ ਧੀ ਦਾ ਹੱਥ ਦੇਣ ਦਾ ਤਾਂ ਪੱਜ ਹੀ ਕੀਤਾ ਸੀ।

ਇੰਜ ਕਿਸੇ ਰੂਹੋਂ ਕੰਗਾਲ ਦੀਆਂ ਝੋਲੀਆਂ ਨਹੀਂ ਭਰਦੀਆਂ। ਅਮੁੱਲ ਦਾਤਾਂ ਉਂਜ ਵੀ ਬਜ਼ਾਰੀਂ ਨਹੀਂ ਵਿਕਦੀਆਂ। ਇਹ ਸਾਡੀ ਕਮਾਈ ਵੀ ਨਹੀਂ ਹੁੰਦੀਆਂ। ਇਨ੍ਹਾਂ ਨੂੰ ਲੈਣ ਲਈ ਸਾਡਾ ਕੋਈ ਦਾਅਵਾ ਵੀ ਨਹੀਂ ਹੁੰਦਾ ਜਿਵੇਂ ਸੂਰਜ ਦੀ ਰੋਸ਼ਨੀ ਅਤੇ ਨਿੱਘ ਉੱਤੇ,ਜਾਂ ਚੰਨ ਦੀ ਚਾਨਣੀ ਲੈਣ ਲਈ ਸਾਡਾ ਅਧਿਕਾਰ ਤਾਂ ਨਹੀਂ ਹੁੰਦਾ। ਜੀਵਨ ਵਿਚ ਜੋ ਕੁਝ ਸਾਨੂੰ ਮਿਲਦਾ ਹੈ ਉਸ ਦਾ ਅਗਾਊਂ ਪ੍ਰਬੰਧ ਸਾਡੇ ਵੱਲੋਂ ਨਹੀਂ ਕੀਤਾ ਹੁੰਦਾ।

ਜੀਵਨ ਵਿਚ ਜੋ ਪਿਆਰੇ ਇਨਸਾਨ ਮਿਲਦੇ ਹਨ ਠੰਡੀਆਂ ਛਾਂਵਾਂ ਤੇ ਫਲ ਦਿੰਦੇ ਰੁੱਖਾਂ ਜਿਹੇ,ਜੋ ਸਾਡੇ ਜੀਵਨ'ਤੇ ਸੋਹਣੇ ਪ੍ਰਭਾਵ ਪਾਉਂਦੇ ਹਨ,ਸਾਡਾ ਚਾਅ ਤੇ ਉਤਸ਼ਾਹ ਜਗਾਉਂਦੇ ਹਨ,ਉਨ੍ਹਾਂ ਨੇ ਸਾਡਾ ਕੋਈ ਦੇਣ ਤਾਂ ਨਹੀਂ ਦੇਣਾ ਹੁੰਦਾ। ਸਾਹ ਲੈਣ ਲਈ ਅਮੁੱਕ ਹਵਾ ਜਿਵੇਂ ਹੁੰਦੀ ਹੈ,ਬੀਜ ਦੇ ਉੱਗ ਆਉਣ ਲਈ ਜ਼ਮੀਨ ਜਿਵੇਂ ਜ਼ਾਮਨੀ ਭਰਦੀ ਹੈ,ਫੁੱਲ ਜਿਵੇਂ ਆਪਣਾ ਸੁਹੱਪਣ ਤੇ ਸੁਗੰਧੀ ਸਭ ਲਈ ਹਾਜ਼ਰ ਕਰ ਦਿੰਦਾ ਹੈ,ਇਹੋ ਜਿਹੇ ਵਰਤਾਰੇ ਸਾਡੇ ਜੀਵਨ ਵਿਚ ਕਿੰਨੇ ਹੀ ਆਉਂਦੇ ਹਨ ਅਤੇ ਅ ਛੋਪਲੇ ਜਿਹੇ ਰੂਹ ਨੂੰ ਤਰਾਵਤ ਦੇ ਕੇ ਲੰਘ ਜਾਂਦੇ ਹਨ। ਇਹ ਝੋਲੀ ਪਏ ਫੁੱਲ ਹੀ ਤਾਂ ਹੁੰਦੇ ਹਨ। ਨੇਮ ਨਾਲ ਲਾਇਬਰੇਰੀ ਜਾਣ ਵਾਲੇ ਜਾਣਦੇ ਹਨ ਕਿ ਉੱਥੇ ਪਾਈ ਫੇਰੀ ਕਦੇ ਖ਼ਾਲੀ ਨਹੀਂ ਜਾਂਦੀ। ਕੋਈ ਨਾ ਕੋਈ ਕਮਾਲ ਦੀ ਕਿਤਾਬ ਹੱਥ ਲੱਗ ਜਾਂਦੀ ਹੈ। ਕਿਤਾਬਾਂ ਪੜ੍ਹਦਿਆਂ ਕਿੰਨਾਂ ਕੁਝ ਨਵਾਂ,ਨਵੀ ਸੋਝੀ ਦਿੰਦਾ ਤੇ ਹੋਰ ਕਿੰਨੀਆਂ ਹੀ ਖ਼ਿਆਲ ਉਡਾਰੀਆਂ ਦਾ ਸਬੱਬ ਬਣਨ ਵਾਲਾ ਹੁੰਦਾ ਹੈ। ਤਦ ਵੀ 'ਮੇਰੀ ਝੋਲੀ ਫੁੱਲ ਗਿਰੇ'ਦਾ ਅਹਿਸਾਸ ਰੂਹ ਤੇ ਤਾਰੀ ਹੋ ਜਾਂਦਾ ਹੈ।

ਮਨੋਰੋਗਾਂ ਦੇ ਡਾਕਟਰ ਸੁਝਾਉਂਦੇ ਹਨ ਕਿ ਸੋਹਣੀਆਂ ਤ੍ਰਿਪਤਾਉਣੀਆਂ ਯਾਦਾਂ ਨੂੰ ਤਾਜ਼ਾ ਕਰਕੇ ਉਦਾਸੀ ਦੇ ਭਾਵਾਂ ਨੂੰ ਠੱਲ ਪਾਈ ਜਾ ਸਕਦੀ ਹੈ। ਇਸ ਲੇਖੇ ਆਪਣੀ ਝੋਲੀ ਵਿਚ ਡਿੱਗਦੇ ਫੁੱਲਾਂ ਦਾ ਅਹਿਸਾਸ ਕਮਾਲ ਕਰ ਸਕਦਾ ਹੈ। ਇਹ ਗੱਲਾਂ ਨਾ ਤਾਂ ਦੁਨੀਆਂ ਤੋਂ ਮੂੰਹ ਮੋੜਨ ਲਈ ਹਨ ਤੇ ਨਾ ਹੀ ਜੀਵਨ ਦੀਆਂ ਮੁਸ਼ਕਲਾਂ ਤੋਂ ਮੂੰਹ ਲੁਕੋਣ ਲਈ, ਸਗੋਂ ਇਹ ਤਾਂ ਤਪਦੀਆਂ ਤੇ ਲੂੰਹਦੀਆਂ ਹਾਲਤਾਂ ਵਿਚ ਵੀ ਆਪਣੇ ਆਪ ਨੂੰ ਹਰਾ ਭਰਾ ਰੱਖਣ ਲਈ ਹਨ।

# ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਮੁਸਲਮਾਨ

*ਗੁਰਪੁਰ ਨਿਵਾਸੀ ਗਿਆਨੀ ਭਗਵਾਨ ਸਿੰਘ ਸ਼ਾਹਅਬਾਦੀ*

## ਕਵੀ

ਰਾਜੇ ਦੀ ਸਲਾਹ ਨਾਲ 1689 ਈ: ਨੂੰ ਪੌਂਟੇ ਦੀ ਨੀਂਹ ਰੱਖ ਕੇ ਸ਼ਹਿਰ ਵਸਾਇਆ। ਸਾਹਿਬਾਂ ਨੇ ਆਪਣੇ ਮਹਿਲਾਂ ਦੇ ਨਾਲ ਹੀ ਜਮਨਾ ਦੇ ਕੰਢੇ ਉਤੇ ਕਵੀ ਦਰਬਾਰ ਲਾਉਣਾ ਆਰੰਭਿਆ। ਆਪ ਜੀ ਪਾਸ ਬਵਿੰਜਾ ਕਵੀ ਸਨ। ਜਿਨ੍ਹਾਂ ਵਿਚ ਨੌਂ ਮੁਸਲਮਾਨ ਸਨ, ਉਨ੍ਹਾਂ ਦੇ ਨਾਮ ਹੇਠ ਦਰਜ਼ ਹਨ:-

ਅਲੂ, ਬਲੂ, ਲੱਖਾ,ਖ਼ਪਾਨ ਖਾਨਾ, ਹੁਸੈਨ, ਅਲ, ਕਾਲੂ, ਆਲਮੀ, ਰਾਵਲ।

## ਢਾਡੀ

ਉਪ੍ਰੋਕਤ ਕਵੀ ਦਿਲ ਪ੍ਰਚਾਉਣ ਲਈ ਸਿੱਖਾਂ ਵਿੱਚ ਬੀਰ ਰਸ ਭਰਨ ਲਈ ਕਵਿਤਾ ਰਚਦੇ ਸਨ। ਨਾਲੇ ਪੁਰਾਣੇ ਗਰੰਥਾਂ ਦਾ ਸੁਖੈਨ ਭਾਸ਼ਾ ਵਿੱਚ ਉਨ੍ਹਾਂ ਦਾ ਅਨੁਵਾਦ ਵੀ ਕਰਦੇ ਸਨ। ਇਨ੍ਹਾਂ ਤੋਂ ਛੁਟ ਹੋਰ ਦੋ ਢਾਡੀ ਵੀ ਸਨ, ਜੋ ਸਿੱਖਾਂ ਨੂੰ ਬੀਰ ਰਸੀ ਬਹਾਦਰਾਂ ਦੀਆਂ ਵਾਰਾਂ ਸੁਣਾ ਕੇ ਸੰਗਤਾਂ ਦੇ ਅੰਦਰ ਬਹਾਦਰੀ ਤੇ ਲੜਨ ਭਿੜਨ ਲਈ ਤਿਆਰ-ਬਰ-ਤਿਆਰ ਕਰਦੇ ਸਨ, ਉਹ ਸਨ ਸਦੂ ਅਤੇ ਮੱਦੂ। ਇਹ ਮਾਲਵੇ ਦੇ ਰੋਹਣ ਵਾਲੇ ਸਨ।

(ਮਹਾਨ ਕੋਸ਼ ਭਾਈ ਕਾਹਨ ਸਿੰਘ ਨਾਭਾ ਪੰਨਾ-114)

## ਆਲਮ ਕਵੀ

ਆਲਮ ਕਵੀ ਆਗਰੇ ਦੇ ਰਹਿਣ ਵਾਲਾ ਬ੍ਰਾਹਮਣ ਸੀ। ਇਸ ਦੀ ਸੋਭਤ ਸ਼ੇਖ ਨਾਮ ਦੀ ਲਲਾਰਨੀ ਨਾਲ ਹੋ ਗਈ। ਇਹ ਕਾਰਣ ਇਸ ਦੇ ਧਰਮ ਛੱਡਣ ਦਾ ਬਣਿਆ। ਆਪ ਨੇ ਇਸਲਾਮ ਧਾਰਨ ਕਰ ਲਿਆ। ਇਹ ਵੀ ਪਤਾ ਲੱਗਦਾ ਹੈ, ਕਿ ਆਲਮ ਔਰੰਗਜ਼ੇਬ ਦੇ ਵੱਡੇ ਪੁੱਤਰ ਸ਼ਹਿਜ਼ਾਦਾ ਮੁਅੱਜ਼ਮ ਦੇ ਕੋਲ ਰਹਿੰਦਾ ਸੀ। ਔਰੰਗਜ਼ੇਬ ਨੇ ਕਾਵਿ ਕਲਾ ਤੇ ਸੰਗੀਤ ਕਲਾ ਨੂੰ ਆਪਣੀ ਤਰਫੋਂ ਤਾਂ ਉਸ ਨੂੰ ਮਾਰ ਹੀ ਦਿੱਤਾ ਸੀ। ਭਾਵੇਂ ਉਸ ਦੇ ਆਪਣੇ ਘਰ ਵਿੱਚ ਹੀ ਇਹ ਦੋਵੇਂ ਕਲਾ ਪਲ ਰਹੀਆਂ ਸਨ।1- ਜ਼ੇਬਲ ਨਸ਼ਾ ਕਵੀ ਸੀ, 2-ਜਨਤੁਲਿਸਾ ਸੰਗੀਤਕਾਰ ਸੀ। ਤਾਂ ਹੀ ਤਾ ਆਲਮ ਕਵੀ ਮੁਅੰਜ਼ਮ ਪਾਸ ਬੇ-ਖਟਕੇ ਟਿਕਿਆ ਰਿਹਾ, ਪਰ ਜਦ ਸੰਨ 1644 ਈ: ਵਿੱਚ ਗੋਲ ਕੰਡੇ ਦੇ ਘੇਰੇ ਸਮੇਂ (ਔਰੰਗਜ਼ੇਬ ਨੂੰ ਸ਼ੱਕ ਪੈ ਜਾਣ 'ਤੇ) ਮੁਅੱਜ਼ਮ ਨੂੰ ਸੱਤ ਸਾਲੀ ਦੀ ਕੈਦ ਹੋਈ ਤਾਂ ਆਲਮ ਨੂੰ ਵੀ ਕੋਈ ਹੋਰ ਜਗ੍ਹਾ ਲੱਭਣੀ ਪਈ। ਗਾਲਬਨ ਸੰਨ 1645 ਈ: ਵਿੱਚ ਸ੍ਰੀ ਗੋਬਿੰਦ ਰਾਏ ਪਾਸ ਆ ਰਿਹਾ ਅਤੇ ਬਵੰਜਾ ਕਵੀਆਂ ਦੀ ਕਤਾਰ ਵਿੱਚ ਸ਼ਾਮਲ ਹੋਇਆ। ਭਾਈ ਸੰਤੋਖ ਸਿੰਘ ਜੀ ਇਸ ਨੂੰ ਮੁਸਲਮਾਨ ਕਰ ਲਿਖਦੇ ਹਨ।

ਯਥਾ:-

*ਮਾਨ ਚੰਦ, ਬੈਰਾਗੀ ਜੇਵ, ਸੈਨਾ ਪਤ, ਪੰਡਤ ਸੁਖਦੇਵ।*
*ਆਮਲ ਸ਼ਾਹ, ਮਦਨ ਗਿਰ ਆਇਓ,*
*ਬ੍ਰਿਖ ਸੁਖੁ ਗਣੀਆ ਭਾਯੋ।*

(ਹਿਤੁ 5, ਅੰਸੂ 27-8)

ਭਾਈ ਗੁਰਦਾਸ ਦੂਜਾ ਇਨ੍ਹਾਂ ਬਾਰੇ ਲਿਖਦੇ ਹਨ।

*ਸਾਖੀ ਸੁਣੋ ਸੁਜਾਨ, ਦਯਾ ਸਿੰਘ ਜੀ ਸੋਢੀ।*
*ਤਿਸ ਥੀਂ ਪ੍ਰਸ਼ਨ ਪ੍ਰਮਾਨ, ਕਵਿ ਆਲਮ ਦ੍ਵਿਜ ਪੂਛ ਹੈ।*

(ਗੁਰ ਕੀ ਸਾਖੀਆਂ)

ਆਲਮ ਕਵੀ ਦੀ ਪਤਨੀ ਸ਼ੇਖ ਵੀ ਕਵੀ ਸੀ। ਉਸ ਦੇ ਸੋ ਛੰਦ ਮਿਲੇ ਹਨ ਜੋ ਪਾਠਕਾਂ ਦੀ ਭੇਟਾ ਕਰਦਾ ਹਾਂ। (ਕਰਤਾ)

ਪੈਡੋ ਸਮ ਸੂਧੋ, ਬੈਂਡੋ ਕਠਿਨ ਕਿਵਾਰ ਦਵਾਰ, ਦਵਾਰਪਾਲ ਨਹੀਂ ਤਹਾਂ ਸਬਲ ਭਗਤ ਹੈ ਸ਼ੇਖ ਭਨਿ ਤਹਾਂ ਮੇਰੋ ਤ੍ਰਿਭਵਨ ਰਾਯ

ਹੈ. ਜੋ ਦੀਨ ਬੰਧੁ ਸਵਾਮੀ ਸੁਰ ਪਤਿਨ ਕੇ ਪਤਿ ਹੈ। ਬੈਰੀ ਕੋ ਨ ਬੈਰ ਬੁਰਿਆਈ ਕੋ ਨ ਪ੍ਰਵੇਸ਼, ਹੀਨੇ ਕੋ ਹਟਕ ਨਾਹੀ ਛੀਨੇ ਕੋ ਸਕਿਤ ਹੈ। ਹਾਥੀ ਕੀ ਹੰਕਾਰ ਪਲ ਪਾਛੇ ਪਹੁੰਚਨ ਪਾਵੈ, ਚੀਟੀ ਕੀ ਚਿੰਘਾਰ ਪਹਿਲੇ ਹੀ ਪਹੁੰਚਤ ਹੈ।

ਡਾਕਟਰ ਬਲਬੀਰ ਸਿੰਘ ਜੀ ਗੁਰੂ ਗੋਬਿੰਦ ਸਿੰਘ ਜੀ ਦੇ ਰਚੇ ਛੰਦ ਦਾ ਹਵਾਲਾ ਦੇ ਕੇ ਲਿਖਦੇ ਹਨ ਕਿ ਕਵਿਤਰੀ ਸ਼ੇਖ ਨੇ ਅੰਤਲੀ ਤੁਕ ਗੁਰੂ ਸਾਹਿਬ ਜੀ ਦੇ ਛੰਦ ਵਿਚੋਂ ਚੋਰੀ ਕੀਤੀ ਹੈ, ਪਰ ਮੈਂ ਇਸ ਨੂੰ ਚੋਰੀ ਨਹੀਂ ਸਮਝਦਾ। ਮੇਰੇ ਖਿਆਲ ਵਿਚ ਇਹ ਅੰਤਲੀ ਤੁਕ ਕਵੀਆਂ ਨੂੰ ਸਮੱਸਿਆ ਵਜੋਂ ਦਿੱਤੀ ਹੋਵੇਗੀ, ਜਿਸ ਤੇ ਗੁਰੂ ਜੀ ਨੇ ਆਪਣੇ ਪ੍ਰਭੂ ਦੀ ਸਿਫਤ ਕਰਕੇ ਛੰਦ ਰਚਿਆ ਅਤੇ ਕਵਿਤਰੀ ਸ਼ੇਖ ਗੁਰੂ ਗੋਬਿੰਦ ਸਿੰਘ ਜੀ ਦੀ ਸਿਫਤ ਓਸੇ ਸਮੱਸਿਆ ਦੇ ਅਧਾਰ ਤੇ ਛੰਦ ਬਣਾਇਆ ਹੈ। ਇਸ ਤਰ੍ਹਾਂ ਇਹ ਚੋਰੀ ਨਹੀਂ। ਚੋਰੀ ਰੋਸ਼ਨ ਸਿੰਘ ਚਾਨਣੇ ਜੋ ਕੀਤੀ ਉਹ ਪ੍ਰਤੱਖ ਚੋਰੀ ਹੈ। (ਕਰਤਾ)

***ਸ਼ੇਖ ਦਾ ਦੂਜਾ ਛੰਦ ਵੀ ਪੜ੍ਹੋ:-***

***ਚਕਈ ਬਿਛੁਰੀ ਮਿਲੀ, ਤੂੰ ਨ ਮਿਲੀ ਮੋਹਨ ਸੋਂ,***<br>
***ਸ਼ੇਖ ਕਹੇ ਅੰਤੇ ਮਾਨ, ਕੀਨੋ ਕਿਉਂ ਅਠਾਨ ਰੀ॥***<br>
***ਅਥਏ ਨਛੱਤ੍ਰ ਸਸਿ, ਅਥਈ ਨ ਰੀਸ ਤੇਰੀ,***<br>
***ਤੂੰ ਨ ਭਈ ਮੁਦਿਤ, ਉਦਿਤ ਭਯੋ ਭਾਨ ਰੀ॥***<br>
***ਤੂੰ ਨ ਖੇਲਯੋ ਮੁਖ ਖਿਲੀ ਪੰਕਜ ਕੀ ਕਲੀ ਭਲੀ,***<br>
***ਤੂੰ ਨ ਚਲੀ, ਚਲੀ ਨਿੰਸ, ਭਯੋ ਹੈ ਬਿਹਾਨ ਰੀ॥***<br>
***ਕੇਸੀ ਬੁਧ ਆਗਰੀ ਨ ਜਾਨੇ ਹਾਨ ਲਾਭ ਰੀ,***<br>
***ਭਯੋ ਦੀਪਕ ਮਲੀਨ ਨ ਮਲੀਨ ਤੇਰੇ ਮਾਨ ਰੀ॥***

(ਗ. ਮਾ. ਸ. ਸਫਾ 157)

ਆਲਮ ਕਵੀ ਦੀਆਂ ਤਿੰਨ ਲਿਖੀਆਂ ਪੁਸਤਕਾਂ ਮਿਲੀਆਂ ਹਨ:- 1-ਮਾਧਵਾ ਨਲ ਕਾਮ ਕੰਦਲਾ ਦਾ ਅਨਵਾਦ, 2-ਆਲਮ ਕੇਲ, 3-ਸਿਆਮ ਸਨੇਹੀ। ਇਨ੍ਹਾਂ ਦੀ ਕਵਿਤਾ ਦੀ ਵੰਨਗੀ ਵੀ ਵੇਖੋ।

***ਸੋਭਾ ਹੂੰ ਕੇ ਸਾਗਰ, ਨਵਲ ਨੇਹ ਨਾਗਰ ਹੈ,***<br>
***ਬਲ ਭੀਮ ਸਮ ਸ਼ੀਲ, ਕਹਾ ਲੌਂ ਗਿਨਾਈਏ।***<br>
***ਭੂਮ ਕੇ ਬਿਭੂਖਨ ਜੁ, ਦੂਖਨ ਕੇ ਦੂਖਨ,***<br>
***ਸਮੂੰਹ ਸੁਖ ਹੂੰ ਕੇ ਮੁਖ ਦੁਖਤੇ ਅਘਾਈਏ।***<br>
***ਹਿੰਮਤ ਨਿਧਾਨ ਆਨ, ਦਾਨ ਕੇ ਬਖਾਨੇ? ਜਾਨੇ,***<br>
***ਆਲਮ ਤਮਾਮ ਜਾਮ, ਆਠੋਂ ਗੁਨ ਗਾਈਏ।***<br>
***ਪ੍ਰਬਲ ਪ੍ਰਤਾਪੀ ਪਾਤਿਸ਼ਾਹ ਗੁਰੂ ਗੋਬਿੰਦ ਸਿੰਘ,***<br>
***ਭੋਜ ਕੀ ਸੀ ਮੌਜ ਤੇਰੇ ਰੋਜ ਰੋਜ ਪਾਈਏ।***

ਧਨਵਾਦ (ਹਜ਼ੂਰੀ ਕਵੀਆਂ ਦੇ ਕਬਿਤਾਂ ਦੇ ਹਵਾਲੇ ਨਾਲ ਰਾਗ ਮਾਲਾ ਦਾ ਸਵਾਲ ਸਫਾ 154)

## ਦਰੋਗਾ ਅਬਦੁੱਲਾ

ਦਿਲੀ ਜਿਹਲ ਦਾ ਦਾਰੋਗਾ ਗੁਰੂ ਤੇਗ ਬਹਾਦਰ ਜੀ ਦਾ ਸਤਿ ਸੰਗੀ ਬਣ ਗਿਆ ਸੀ। ਸਤਿਗੁਰਾਂ ਦੇ ਬਚਨਾਂ ਦਾ ਏਤਨਾ ਅਸਰ ਹੋ ਗਿਆ ਸੀ ਕਿ ਸਤਿਗੁਰਾਂ ਦੇ ਸ਼ਹੀਦੀ ਪ੍ਰਾਪਤ ਕਰ ਜਾਣ ਪਿਛੋਂ ਅਬਦੁੱਲਾ ਆਪਣੇ ਸਾਥੀ ਸਿਪਾਹੀਆਂ ਦੇ (ਨੌਕਰੀ ਛਡ ਕੇ) ਗੁਰੂ ਗੋਬਿੰਦ ਸਿੰਘ ਜੀ ਪਾਸ ਆ ਰਹੇ ਸਨ। ਅਬਦੁੱਲਾ ਦਾਰੋਗਾ ਨੇ ਜੋ ਹਕੀਮੀ ਜਾਣ ਦੇ ਸਨ, ਹਿਕਮਤ ਦਾ ਕੰਮ ਸ਼ੁਰੂ ਕਰ ਦਿੱਤਾ। ਬਾਕੀ ਸਿਪਾਹੀ ਗੁਰੂ ਜੀ ਦੀ ਫੌਜ ਵਿਚ ਭਰਤੀ ਹੋ ਗਏ ਉਨ੍ਹਾਂ ਦੀ ਤਨਖਾਹ ਗੁਰੂ ਜੀ ਨੇ ਨੀਯਤ ਕਰ ਦਿਤੀ ਸੀ।

ਦਾਰੋਗਾ ਜੀ ਗੁਰੂ ਜੀ ਦੇ ਸ਼ਫਾਖਾਨੇ ਦੇ ਇਨਚਾਰਜ ਲੱਗ ਗਏ ਸੀ। ਗੁਰੂ ਜੀ ਦੇ ਆਸ਼ੇ ਅਨੁਸਾਰ ਜੰਤਾ ਦੀ ਸੇਵਾ ਕਰਦੇ ਰਹੇ। ਇਹ ਖਾਨਦਾਨ ਹਮੇਸ਼ਾ ਲਈ ਖਾਲਸਾ ਜੀ ਦਾ ਸਾਥੀ ਬਣ ਗਿਆ ਸੀ। ਆਪ ਜੀ ਦਾ ਪੁੱਤਰ ਗੁਲਾਮ ਅੱਬਾਸ ਜੱਥੇਦਾਰ ਨਵਾਬ ਕਪੂਰ ਸਿੰਘ ਜੀ ਦੇ ਸਮੇਂ ਖਾਲਸਾ ਫੌਜਾਂ ਦੀ ਹਿਕਮਤ ਦਵਾਰਾ ਸੇਵਾ ਕਰਦਾ ਰਿਹਾ। ਉਸ ਦੇ ਪਿਛੋਂ ਹਕੀਮ ਸੈਦ ਮਹੰਮਦ ਖਾਂ ਪੜੋਤਰਾ ਤੇ ਉਸਦਾ ਪਰਵਾਰ ਖਰੜ ਜ਼ਿਲਾ ਅੰਬਾਲਾ ਵਿਖੇ ਹਿਕਮਤ ਕਰਦਾ ਰਿਹਾ। ਸੰਨ 1947 ਤੋਂ ਪਿਛੋਂ ਉਨ੍ਹਾਂ ਦਾ ਪਤਾ ਨਹੀਂ ਲੱਗਾ।

ਮੈਮੂੰ ਖਾਂ ਤੇ ਸੈਦ ਖਾਂ ਗੁਰੂ ਜੀ ਦੀ ਫੌਜ ਵਿਚ ਹੀ ਭਰਤੀ ਹੋ ਗਏ (ਜੋ ਦਰੋਗਾ ਜੀ ਦੇ ਸਾਥੀ ਸਨ) ਸੀ, ਇਨ੍ਹਾਂ ਨੇ ਗੁਰੂ ਗੋਬਿੰਦ ਸਿੰਘ ਜੀ ਦਾ ਪੂਰਾ ਸਾਥ ਦਿਤਾ ਸੀ ਚਮਕੌਰ ਦੀ ਪਹਿਲੀ ਲੜਾਈ ਤੋਂ ਲੈ ਕੇ ਅਨੰਦਪੁਰ ਦੀ ਤੀਜੀ ਲੜਾਈ ਤਕ ਸਾਰੇ ਜੰਗਾਂ ਜੁਧਾਂ ਵਿੱਚ ਸ਼ਾਮਲ ਰਹੇ। ਅੰਤ ਅਨੰਦਪੁਰ ਦੀ ਤੀਜੀ ਲੜਾਈ ਵਿੱਚ ਸ਼ਹਾਦਤ ਪਾ ਸੂਰਮਗਤੀ ਨੂੰ ਪ੍ਰਾਪਤ ਹੋਏ।

# ਸਿੱਖ ਇੱਕ ਪਾਰਸਾ ਕੌਮ

**ਸੰਪੂਰਨ ਸਿੰਘ**

ਇੱਕ ਪਾਰਸਾ ਫਿਰਕੇ ਤੋਂ ਫੌਜੀ ਸੰਪਰਦਾਵਿੱਚ ਸਿੱਖਾਂ ਦੀ ਤਬਦੀਲੀ ਹੌਲੀ-ਹੌਲੀ ਹੋਈ ਪਰ ਇਸ ਦਾ ਅਜਿਹਾ ਹੋਣਾ ਅਟੱਲ ਸੀ। ਇਹ ਸਿੱਖ ਕੌਣ ਸੀ? ਇਹ ਸ਼ੰਪਰਦਾ ਕਿਉਂ ਹੋਂਦ ਵਿੱਚ ਆਈ? ਸਿੱਖ ਸੰਪਰਦਾ ਦਾ ਨਿਰਮਾਣ ਇੱਕ ਸਮਾਜਿਕ ਘਟਨਾ ਹੈ। ਇਸ ਦਾ ਬਾਨੀ, ਆਦਿ ਗੁਰੂ, ਸ੍ਰੀ ਗੁਰੂ ਨਾਨਕ ਉਨ੍ਹਾਂ ਸਮਿਆਂ ਵਿੱਚ ਹੋਏ ਜਦੋਂ ਕਿ ਭਗਤੀ ਲਹਿਰ ਜੋਬਨ ਤੇ ਸੀ। ਰਾਮਾਨੰਦ, ਕਬੀਰ, ਨਾਮਦੇਵ, ਤ੍ਰਿਲੋਚਨ, ਚੇਤਨ ਆਦਿ ਭਗਤਾਂ ਤੇ ਹੋਰਨਾਂ ਨੇ ਮਾਨਵਤਾ ਦੇ ਪਿਆਰ ਤੇ ਈਸ਼ਵਰ ਅਰਾਧਨਾ ਦਾ ਰੱਜ ਕੇ ਪ੍ਰਚਾਰ ਕੀਤਾ। ਉਨ੍ਹਾਂ ਨੇ ਇੱਕ ਰੱਬ ਦੀ ਪੂਜਾ, ਗੁਰੂ ਲਈ ਸ਼ਰਧਾ ਅਤੇ ਸਾਧ ਸੰਗਤ ਦੁਆਰਾ ਭਜਨ ਪਾਠ ਤੇ ਜ਼ੋਰ ਦਿੱਤਾ। ਉਨ੍ਹਾਂ ਨੇ ਮੂਰਤੀ ਪੂਜਾ ਅਤੇ ਜਾਤ ਪਾਤ ਦਾ ਵਿਰੋਧ ਕੀਤਾ। ਹਿੰਦੂ ਧਰਮ ਅਤੇ ਇਸਲਾਮ ਦੇ ਫਰਕ ਨੂੰ ਮੇਟਣ ਦੇ ਯਤਨ ਵੀ ਕੀਤੇ। ਗੁਰੂ ਨਾਨਕ ਵੀ ਉਨ੍ਹਾਂ ਭਗਤਾਂ ਦੇ ਵਿਚਾਰਾਂ ਦੇ ਸਾਂਝੀਵਾਲ ਸਨ। ਪਰ ਉਹ ਨਿਰਾ ਪਿਰਾ ਉਨ੍ਹਾਂ ਦੀਆਂ ਸਿੱਖਿਆਵਾਂ ਨਾਲ ਸਹਿਮਤ ਨਹੀਂ ਸਨ। ਉਹ ਦੂਰ ਦਰਿਸ਼ਟਤ ਸਨ ਅਤੇ ਸਮਾਜ ਵਿੱਚ ਵੱਧ ਰਹੀਆਂ ਕੁਰੀਤਿਆਂ ਨੂੰ ਵੇਖ ਰਹੇ ਸਨ। ਵਿਦੇਸ਼ੀ ਹਮਲਾਵਾਰਾਂ ਦੀ ਮੌਜੂਦਗੀ ਨੂੰ ਧਾਰਮਿਕ ਢਾਂਚੇ ਉਪਰ ਸੱਟ ਦੱਸਦੇ ਸਨ। ਕੌਮ ਵਿੱਚ ਜਾਗਰਤੀ ਪੈਦਾ ਕਰਨ ਦਾ ਉਨ੍ਹਾਂ ਦਾ ਇੱਕ ਨਵੇਕਲਾ ਸੰਕਲਪ ਸੀ। ਉਨ੍ਹਾਂ ਦੀ ਸਿੱਖਿਆਵਾਂ ਸਾਦੀਆਂ ਅਤੇ ਸਿੱਧੀਆਂ ਸਨ ਅਤੇ ਲੋਕਾਂ ਦੀ ਆਪਣੀ ਭਾਸ਼ਾ ਵਿੱਚ ਸਨ ਜਿਸ ਨੂੰ ਆਮ ਜਨਤਾ ਬੜੀ ਗਹੁ ਨਾਲ ਵਿਚਾਰਦੀ ਸੀ। ਉਨ੍ਹਾਂ ਦੀ ਆਪਣੀ ਜ਼ਿੰਦਗੀ ਪਾਕ ਤੇ ਰੱਬ ਪਰਾਇਣ ਜਿੰਦਗੀ ਸੀ। ਉਨ੍ਹਾਂ ਦੀ ਸਿਦਕ ਅਤੇ ਸੱਚਾਈ ਨੇ ਬਹੁਤ ਸਾਰੇ ਪੈਰੋਕਾਰਾਂ ਨੂੰ ਆਪਣੇ ਵੱਲ ਖਿੱਚ ਲਿਆ। ਉਨ੍ਹਾਂ ਦੇ ਪੈਰੋਕਾਰਾਂ ਵਿੱਚ ਹਿੰਦੂ ਵੀ ਸਨ ਅਤੇ ਮੁਸਲਮਾਨ ਵੀ। ਕਈ ਉੱਚ ਪਦਵੀਆਂ ਦੇ ਮਾਲਕ ਸਨ ਪਰ ਬਹੁਤੇ ਮਾੜੇ ਘਰਾਂ ਦੇ ਜੰਮਪਲ ਸਨ। ਪਰਮਾਤਮਾ ਨੂੰ ਆਤਮ ਸਮਰਪਣ ਕਰੋ, ਪਰ ਇਸ ਲਈ ਦੁਨੀਆਂ ਨੂੰ ਛੱਡ ਕੇ ਨਹੀਂ ਸਗੋਂ ਦੁਨੀਆਂ ਵਿੱਚ ਰਹਿ ਕੇ ਕੰਮ ਕਰਨ ਤੇ ਜੀਵਨ ਗੁਜਾਰਨ ਨੂੰ ਕਿਹਾ। ਉਹ ਆਪਣੇ ਪ੍ਰਚਾਰ ਰਾਹੀਂ ਇੱਕ ਅਜਿਹਾ ਬੂਟਾ ਲਾ ਗਏ ਜਿਹੜੇ ਉਨ੍ਹਾਂ ਦੇ ਉੱਤਰਾਧਿਕਾਰੀਆਂ ਨੇ ਸਿੰਚਿਆ ਪਾਲਿਆ ਤੇ ਨੇਪਰੇ ਚਾੜ੍ਹਿਆ। ਉਨ੍ਹਾਂ ਦੇ ਉੱਤਰਾਧਿਕਾਰੀ ਕਮਾਲ ਦੇ ਮਹਾਪੁਰਖ ਸਨ। ਮਹਾਪੁਰਖ ਕਿਉਂ? ਇਸ ਲਈ ਕਿ ਆਮ ਮਨੁੱਖ ਉਹ ਕੁੱਝ ਨਹੀਂ ਕਰ ਸਕਦਾ ਜੋ ਗੁਰੂ ਨਾਨਕ ਤੋਂ ਬਾਅਦ ਆਏ ਗੁਰੂਆਂ ਨੇ ਕੀਤਾ। ਉਨ੍ਹਾਂ ਨੇ ਗੁਰੂ ਨਾਨਕ ਦੇ ਸੰਦੇਸ਼ ਨੂੰ ਪ੍ਰਚਾਰਿਆ ਅਤੇ ਉਨ੍ਹਾਂ ਨੇ ਧਾਰਮਿਕ ਪੈਰੋਕਾਰਾਂ ਨੂੰ ਬਕਾਇਦਾ ਸੰਗਤਾਂ ਵਿੱਚ ਜੱਥੇਬੰਦ ਕੀਤਾ। ਸਿੱਟੇ ਵਜੋਂ ਸਿੱਖ ਇੱਕ ਪ੍ਰਤੱਖ ਸਮਾਜ ਵਿੱਚ ਸੰਗਠਿਤ ਹੋ ਗਏ ਜਿਸ ਕਰਕੇ ਜਿੱਥੇ ਦੂਜੇ ਸੰਤ ਮਹਾਤਮਾਵਾਂ ਦੇ ਚੇਲੇ ਹਿੰਦੂ ਸੰਪਰਦਾ ਦੇ ਦਾਇਰੇ ਵਿੱਚ ਹੀ ਰਹੇ, ਉੱਥੇ ਸਿੱਖਾਂ ਨੇ ਆਪਣਾ ਵੱਖਰਾ ਵਿਅਕਤੀਤਵ ਬਣਾ ਲਿਆ।

ਇਹ ਠੀਕ ਹੈ ਕਿ ਉਨ੍ਹਾਂ ਨੇ ਹਿੰਦੂ ਧਰਮ ਦਰਸ਼ਨ ਅਤੇ ਹਿੰਦੂ ਰਸਮ ਰਿਵਾਜ਼ਾਂ ਦੀਆਂ ਬਹੁਤ ਸਾਰੀਆਂ ਗੱਲਾਂ ਧਾਰਨ ਕੀਤੀ ਰੱਖੀਆਂ ਪਰ ਹਿੰਦੂ ਦੇਵੀ ਦੇਵਤਿਆਂ ਦੀ ਦੇਵ ਲੜੀ ਨੂੰ ਤਿਆਗ ਦਿੱਤਾ। ਹਿੰਦੂਆਂ ਦੇ ਪਵਿੱਤਰ ਸ਼ਾਸ਼ਤਰ, ਹਿੰਦੂ ਜਾਤ ਪਾਤ ਵਿਵਸਥਾ ਅਤੇ ਸਮਾਜ ਵਿੱਚ ਬ੍ਰਾਹਮਣਾ ਦੀ ਪ੍ਰਧਾਨਤਾ ਨੂੰ ਛੱਡ ਦੇਣ ਕਰਕੇ ਉਨ੍ਹਾਂ ਨੇ ਆਪਣੇ ਸਮੂਹਿਕ ਜੀਵਨ ਦੀ ਸੁਤੰਤਰਤਾ ਨੂੰ ਉਜਾਗਰ ਕਰ ਲਿਆ। ਜਿਹੜੇ ਤਿੰਨ ਗੁਰੂ ਮੁੱਖ ਰੂਪ ਵਿੱਚ ਕਾਰਨ ਬਣੇ ਉਹ ਸਨ ਗੁਰੂ ਅਰਜਨ ਦੇਵ ਜੀ, ਗੁਰੂ ਹਰਿਗੋਬਿੰਦ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ। ਭਾਵੇਂ ਇਨ੍ਹਾਂ ਮਹਾਨ ਗੁਰੂਆਂ ਨੇ ਆਪਣੇ ਸਿੱਖਾਂ ਨੂੰ ਤਬਦੀਲ ਕਰਨ ਵਿੱਚ ਉੱਘਾ ਹਿੱਸਾ ਪਾਇਆ ਪਰ ਅੰਤਮ ਗੁਰੂ ਨੇ ਇਸ ਨੂੰ ਸੰਪੂਰਨ ਕਰ ਦਿੱਤਾ। ਸਿੱਖ ਸੰਪਰਦਾ ਹੁਣ ਨਵ ਰੂਪ, ਨਵੀਂ ਰਹਿਣੀ ਬਹਿਣੀ ਨਾਲ ਦਲ ਖਾਲਸਾ ਬਣ ਕੇ ਸਾਹਮਣੇ ਆਈ।

ਇਸ ਪਾਰਸਾ ਫਿਰਕੇ ਤੋਂ ਲੜਾਈਆਂ ਦੀ ਫੌਜੀ ਸੰਪਰਦਾ ਵਿੱਚ ਸਿੱਖਾਂ ਦੀ ਤਬਦੀਲੀ ਹੌਲੀ ਹੌਲੀ ਹੋਈ ਪਰ ਅਜਿਹਾ ਹੋਣਾ ਵੀ ਅਟੱਲ ਸੀ।

ਬਾਦਸ਼ਾਹ ਬਾਬਰ ਅਤੇ ਉਸ ਦੇ ਵਾਰਸ ਖੁੱਲੇ ਵਿਚਾਰਾਂ ਦੇ ਵਿਸ਼ਵਾਸੀ ਸਨ। ਅਕਬਰ ਦਾ ਜਗਿਆਸੂ ਅਤੇ ਬੇਚੈਨ ਦਿਲ ਨਵੇਂ ਵਿਚਾਰਾਂ ਅਤੇ ਧਰਮ ਵਿੱਚ ਨਵੇਂ ਤਜਰਬੇ ਕਰਨ ਲਈ ਲੋਚਦਾ ਸੀ, ਉਸ ਨੇ ਸਿੱਖ ਧਰਮ ਦੇ ਪ੍ਰਚਾਰ ਵਿੱਚ ਦਖਲ ਨਾ ਦਿੱਤਾ। ਦਖਲ ਨਾ ਦੇਣਾ ਸੁਆਰਥ ਦੀ ਨਿਸ਼ਾਨੀ ਸੀ, ਪਰ ਅਕਬਰ ਦੇ ਵਾਰਸ ਇਤਨੇ ਖੁੱਲ੍ਹੇ ਦਿਲ ਦੇ ਨਹੀਂ ਸਨ।

ਜਹਾਂਗੀਰ ਨੇ ਗੁਰੂ ਅਰਜਨ ਦੇਵ ਜੀ ਨੂੰ ਕੈਦ ਕਰ ਦਿੱਤਾ, ਕਿਉਂਕਿ ਉਸ ਨੂੰ ਸ਼ੱਕ ਸੀ ਕਿ ਗੁਰੂ ਸਾਹਿਬ ਖੁਸਰੋ ਦੀ ਸਹਾਇਤਾ ਕੀਤੀ ਸੀ। ਗੁਰੂ ਹਰ ਗੋਬਿੰਦ ਜੀ ਨੇ ਵੀ ਜਹਾਂਗੀਰ ਦੀ ਨਾਰਾਜਗੀ ਸਹੇੜੀ। ਸਿੱਟਾ ਸ਼ਾਹੀ ਕ੍ਰੋਧ ਦੇ ਹੁੰਦਿਆਂ ਵੀ ਛੇਵੀਂ ਪਾਤਸ਼ਾਹੀ ਹੇਠ ਸਿੱਖਾਂ ਦੀ ਸੰਖਿਆ ਵਧੀ ਤੇ ਉਹ ਇੱਕ ਪ੍ਰਕਾਰ ਸਲਤਨਤ ਦੇ ਅੰਦਰ ਇੱਕ ਕਿਸਮ ਦੀ ਵੱਖਰੀ ਰਿਆਸਤ ਬਣ ਗਏ ਜਿਸ ਦਾ ਆਪਣਾ ਖਜਾਨਾ ਸੀ, ਜਿਸ ਦੀ ਆਪਣੀ ਸੈਨਾ ਸੀ।

ਗੁਰੂ ਦਸਮ ਪਿਤਾ ਔਰੰਗਜ਼ੇਬ ਦੇ ਸਮਕਾਲੀ ਸਨ। ਸਿੱਖਾਂ ਨਾਲ ਕੀਤੀਆਂ ਜ਼ਿਆਦਤੀਆਂ ਅਤੇ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਸਿੱਖ ਸੰਗਤਾਂ ਦੇ ਦਿਲ ਵਿੱਚ ਰੜਕਦੀ ਸੀ। ਗੁਰੂ ਤੇਗ ਬਹਾਦਰ ਦੀ ਸਹਾਦਤ ਵੇਲੇ ਗੁਰੂ ਗੋਬਿੰਦ ਸਿੰਘ ਜੀ 9 ਸਾਲਾਂ ਦੇ ਸਨ। ਸਿੱਖ ਸੰਗਤਾਂ ਭਾਵੇ ਪਹਿਲਾਂ ਤੋਂ ਹੀ ਇੱਕ ਸੰਪਰਦਾ ਬਣ ਚੁੱਕੀ ਸੀ ਪਰ ਮੁਗ਼ਲ ਅਤਿੱਅਚਾਰਾਂ ਦੇ ਕਾਰਨ ਹੁਣ ਸਿੱਖਾਂ ਨੇ ਨਵਾਂ ਲੋਹ ਲੈ ਲਿਆ। ਹੁਣ ਉਨ੍ਹਾਂ ਨੇ ਅਜਿਹੇ ਰਾਹ ਵਿੱਚ ਕਦਮ ਰੱਖਿਆ ਜਿਸ ਵਿੱਚ ਧਰਮ ਅਤੇ ਸਿਆਸਤ ਇਕਠੇ ਹੋ ਗਏ। ਔਰੰਗਜ਼ੇਬ ਦੀ ਨੀਤੀਆਂ ਅਤੇ ਕਾਰਵਾਈਆਂ ਨੇ ਉਨ੍ਹਾਂ ਨੂੰ ਹੋਰ ਦ੍ਰਿੜਤਾ ਨਾਲ ਤੁਰਨ ਲਈ ਪੱਕਾ ਕਰ ਦਿੱਤਾ।

ਜੋ ਜ਼ਿੰਦਗੀ ਅਤੇ ਮੌਤ ਦਾ ਘੋਲ ਹੁਣ ਸ਼ੁਰੂ ਹੋਇਆ ਉਸ ਕਰਕੇ ਸਿੱਖਾਂ ਦਾ ਬਦਲ ਜਾਣਾ ਜਰੂਰੀ ਸੀ। ਸਮਾਂ ਪਾ ਕੇ ਗੁਰੂ ਗੋਬਿੰਦ ਸਿੰਘ ਨੇ ਸਿੱਖਾਂ ਨੂੰ ਗੁਰੂ ਨਾਨਕ ਦੇ ਸਿਖਾਏ ਅਸੂਲਾਂ ਲਈ ਨਵੇਂ ਜੋਸ਼ ਨਾਲ ਨਵੇਂ ਘੋਲਾਂ ਲਈ ਤਿਆਰ ਕੀਤਾ ਅਤੇ ਇਸ ਮਨੋਰਥ ਲਈ ਸਿੱਖ ਸ਼ਰਧਾਲੂਆਂ ਦੀ ਜਥੇਬੰਦੀ ਦੇ ਉਚੇਰੇ ਮੁਹਾਂਦਰੇ ਤੇ ਰੂਪ ਰੇਖਾ ਨੂੰ ਨਿਖਾਰ ਦਿੱਤਾ। ਇਸ ਤਰ੍ਹਾਂ ਇੱਕ ਰਹਿਸਵਾਦੀ ਧਰਮ ਨੂੰ ਸੰਗ੍ਰਾਮੀਆਂ ਚਰਜ਼ ਵਿੱਚ ਬਦਲ ਦਿੱਤਾ। ਉਨ੍ਹਾਂ ਨੇ ਗੁਰੂ ਗ਼ੱਦੀ ਦੀ ਸੰਸਥਾ ਸਮਾਪਤ ਕਰ ਅੱਗੋਂ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਥਾਪਣ ਦਾ ਐਲਾਨ ਕੀਤਾ।

ਪਰ ਗੁਰੂ ਗੋਬਿੰਦ ਸਿੰਘ ਜੀ ਦਾ ਚਮਤਕਾਰ ਇੰਨੇ ਵਿੱਚ ਹੀ ਨਹੀਂ ਸੀ ਮੁਕਿਆ ਉਨ੍ਹਾਂ ਨੇ ਸਿੱਖਾਂ ਨੂੰ ਵਿਦਿਆ ਦਾ ਪ੍ਰੇਮ ਦਿੱਤਾ। ਹਿੰਦੁਸਤਾਨ ਦੀ ਪ੍ਰਚੀਨ ਸੱਭਿਅਤਾ ਤੋਂ ਜਾਣੂ ਕਰਨ ਲਈ ਸਾਹਿਤ ਵੱਲ ਲਾਇਆ ਅਤੇ ਤਲਵਾਰ ਦੀ ਧਾਰ ਤੇ ਪਰਖ ਕੇ ਪੰਜ ਪਿਆਰਿਆਂ ਦੀ ਚੋਣ ਕੀਤੀ। ਉਨ੍ਹਾਂ ਨੂੰ ਸਾਂਝਾ ਬਾਣਾ ਬਖਸ਼ਿਸ਼, ਸਾਂਝੇ ਚਿੰਨ੍ਹ ਧਾਰਨ ਕਰਾਏ ਅਤੇ ਇਕੋ ਬਾਟੇ ਵਿੱਚੋਂ ਅੰਮ੍ਰਿਤ ਛਕਾਇਆ। ਸਭ ਨੂੰ ਇੱਕ ਸਾਂਝਾ ਸਿੰਘ ਸ਼ਬਦ ਨਾਂਵਾ ਨਾਲ ਲਾਉਣ ਦਾ ਹੁਕਮ ਦਿੱਤਾ। ਗੱਲ ਇੱਥੇ ਹੀ ਨਹੀਂ ਮੁਕਦੀ, ਉਨ੍ਹਾਂ ਨੇ ਇੱਕ ਹੋਰ ਅਜਿਹੀ ਗੱਲ ਕੀਤੀ ਜੋ ਸੰਸਾਰ ਦੇ ਇਤਿਹਾਸ ਵਿੱਚ ਅਜੇ ਤੱਕ ਕਿਸੇ ਨੇ ਨਹੀਂ ਕੀਤੀ ਸੀ। ਉਹ ਸੀ ਆਪਣੇ ਸਾਜੇ ਹੋਏ ਸਿੱਖਾਂ ਦੇ ਸਾਹਮਣੇ ਆਪ ਹੱਥ ਬੰਨ੍ਹ ਕੇ ਖਲੋ ਜਾਣਾ ਅਤੇ ਗੋਡੇ ਟੇਕ ਉਨ੍ਹਾਂ ਪਾਸੋਂ ਉਸੇ ਅੰਮ੍ਰਿਤ ਅਤੇ ਰਹਿਤ ਲਈ ਬੇਨਤੀ ਕਰਨਾ, ਜੋ ਖਾਲਸੇ ਨੂੰ ਧਾਰਨ ਕਰਨ ਦੀ ਉਨ੍ਹਾਂ ਨੇ ਆਪ ਆਗਿਆ ਦਿੱਤੀ ਸੀ ਅਤੇ ਆਪ ਉਸੇ ਤਰ੍ਹਾਂ ਸਾਰੀ ਮਰਯਾਦਾ ਵਿੱਚ ਦੀ ਲੰਘ ਕੇ ਉਨ੍ਹਾਂ ਦੀ ਹੀ ਤਰ੍ਹਾਂ ਬਣ ਜਾਣਾ। ਛੋਟੇ ਵੱਡੇ, ਨੀਵੇਂ ਉੱਚੇ ਅਤੇ ਗਰੀਬ ਅਮੀਰ ਦਾ ਭਿੰਨ ਭੇਦ ਤਾਂ ਅੱਗੇ ਹੀ ਮਿੱਟ ਚੁੱਕਾ ਸੀ, ਹੁਣ ਗੁਰੂ ਚੇਲੇ ਦਾ ਫਰਕ ਵੀ ਮਿਟਾ ਦਿੱਤਾ। ਮਨੁੱਖੀ ਬਰਾਬਰੀ ਦੀ ਇਸ ਅਣੋਖੀ ਮਿਸਾਲ ਦਾ ਧਿਆਨ ਧਰ ਕੇ ਭਾਈ ਗੁਰਦਾਸ ਵਿਸਮਾਦ ਦੇ ਘਰ ਵਿੱਚ ਆ ਜਾਂਦਾ ਹੈ ਅਤੇ ਕਹਿ ਉੱਠਦਾ ਹੈ:–

ਵਾਹੁ ਪ੍ਰਗਟਿਓ ਮਰਦ ਅੰਗਮੜਾ
ਵਰਿਆਮ ਅਕੇਲਾ,
ਵਾਹੁ ਵਾਹੁ ਗੋਬਿੰਦ ਸਿੰਘ,
ਆਪੇ ਗੁਰੂ ਚੇਲਾ।

ਇਸ ਦੇ ਨਾਲ ਹੀ ਦੋ ਸੌ ਸਾਲਾਂ ਤੋਂ ਚੱਲੀ ਆ ਰਹੀ ਸ਼ਖਸੀ ਗੁਰੂ ਗੱਦੀ ਪ੍ਰਣਾਲੀ ਨੂੰ ਸਦਾ ਲਈ ਸਮਾਪਤ ਕਰ ਦਿੱਤਾ ਅਤੇ ਗੁਰੂ ਸਾਹਿਬ ਨੂੰ 6 ਅਕਤੂਬਰ, 1708 ਈ. ਨੂੰ ਗੁਰੂ ਗੱਦੀ ਦੇ ਕੇ ਅੱਗੇ ਤੋਂ ਸਿੱਖਾਂ ਨੂੰ ਗੁਰੂ ਗ੍ਰੰਥ ਸਾਹਿਬ ਅਤੇ ਸਿੱਖ ਪੰਥ ਦੇ ਤਾਬਿਆ ਕਰ ਦਿੱਤਾ। ਇਸ ਤਰ੍ਹਾਂ ਸਿੱਖ ਕੌਮ ਇੱਕ ਪ੍ਰਜਾਤੰਤਰ ਵਿਚਾਰਾਂ ਵਾਲੀ ਕੌਮ ਭਾਵ ਸਿੱਖ ਪੰਥ ਇੱਕ ਪ੍ਰਜਾਤੰਤਤਰ ਵਿਚਾਰ ਧਾਰਾ ਵਾਲੀ ਸੰਸਥਾ ਬਣ ਗਈ।

## ਅਨਮੋਲ ਵਚਨ

| | | |
|---|---|---|
| 1. | ਜਿੱਤਣ ਦੇ ਲਈ ਜੇਕਰ ਕੋਈ ਚੀਜ਼ ਹੈ ਤਾਂ:- | ਮਨ |
| 2. | ਪੀਣ ਦੇ ਲਈ ਜੇਕਰ ਕੋਈ ਚੀਜ਼ ਹੈ ਤਾਂ:- | ਕ੍ਰੋਧ |
| 3. | ਖਾਣ ਦੇ ਲਈਂ ਜੇਕਰ ਕੋਈ ਚੀਜ਼ ਹੈ ਤਾਂ:- | ਗ਼ਮ |
| 4. | ਲੈਣ ਦੇ ਲਈ ਜੇਕਰ ਕੋਈ ਚੀਜ਼ ਹੈ ਤਾਂ:- | ਗਿਆਨ |
| 5. | ਦੇਣ ਦੇ ਲਈ ਜੇਕਰ ਕੋਈ ਚੀਜ਼ ਹੈ ਤਾਂ:- | ਦਾਨ |
| 6. | ਕਹਿਣ ਦੇ ਲਈ ਜੇਕਰ ਕੋਈ ਚੀਜ਼ ਹੈ ਤਾਂ:- | ਸੱਚ |

## ਕਿਸ ਦੀਆਂ ਅੱਖਾਂ ਵਿੱਚ ਕੀ

| | | |
|---|---|---|
| 1. | ਮਾਂ ਦੀਆਂ ਅੱਖਾਂ ਵਿੱਚ:- | ਮਮਤਾ |
| 2. | ਪਿਤਾ ਦੀਆਂ ਅੱਖਾਂ ਵਿੱਚ:- | ਫਰਜ਼ |
| 3. | ਭੈਣ ਦੀਆਂ ਅੱਖਾਂ ਵਿੱਚ:- | ਸਨੇਹ |
| 4. | ਭਰਾ ਦੀਆਂ ਅੱਖਾਂ ਵਿੱਚ:- | ਪਿਆਰ |
| 5. | ਗੁਰੂ ਦੀਆਂ ਅੱਖਾਂ ਵਿੱਚ:- | ਗਿਆਨ |
| 6. | ਸੱਜਣ ਦੀਆਂ ਅੱਖਾਂ ਵਿੱਚ:- | ਨਿਮਰਤਾ |
| 7. | ਵਿਦਿਆਰਥੀ ਦੀਆਂ ਅੱਖਾਂ ਵਿੱਚ:- | ਲਾਲਸਾ (ਕੁਝ ਸਿੱਖਣ ਦੀ) |
| 8. | ਅਮੀਰ ਦੀਆਂ ਅੱਖਾਂ ਵਿੱਚ:- | ਘੁਮੰਡ |
| 9. | ਗਰੀਬ ਦੀਆਂ ਅੱਖਾਂ ਵਿੱਚ:- | ਆਸ਼ਾ |
| 10. | ਵਿਗਿਆਨੀ ਦੀਆਂ ਅੱਖਾਂ ਵਿੱਚ:- | ਖੋਜ |
| 11. | ਮਿੱਤਰ ਦੀਆਂ ਅੱਖਾਂ ਵਿੱਚ:- | ਸਹਿਯੋਗ |
| 12. | ਦੁਸ਼ਮਣ ਦੀਆਂ ਅੱਖਾਂ ਵਿੱਚ:- | ਪ੍ਰਤੀਸੋਧ |

## ਧਨ ਨਾਲ

1. ਧਨ ਨਾਲ ਕਿਤਾਬ ਮਿਲ ਸਕਦੀ ਹੈ ਪਰੰਤੂ ਗਿਆਨ ਨਹੀਂ।
2. ਧਨ ਨਾਲ ਗਹਿਣੇ ਮਿਲ ਸਕਦੇ ਹਨ, ਪਰੰਤੂ ਰੂਪ ਨਹੀਂ।
3. ਧਨ ਨਾਮ ਸੁੱਖ ਮਿਲ ਸਕਦਾ ਹੈ ਪਰੰਤੂ ਆਨੰਦ ਨਹੀਂ।
4. ਧਨ ਨਾਲ ਸਾਥੀ ਮਿਲ ਸਕਦੇ ਹਨ ਪਰੰਤੂ ਸੱਚੇ ਮਿੱਤਰ ਨਹੀਂ।
5. ਧਨ ਨਾਲ ਭੋਜਨ ਮਿਲ ਸਕਦਾ ਹੈ ਪਰੰਤੂ ਭੁੱਖ ਨਹੀਂ ਮਿਟ ਸਕਦੀ।
6. ਧਨ ਨਾਲ ਦਵਾਈ ਮਿਲ ਸਕਦੀ ਹੈ ਪਰੰਤੂ ਸਿਹਤ ਨਹੀਂ।
7. ਧਨ ਨਾਲ ਇਕਾਂਤ ਮਿਲ ਸਕਦਾ ਹੈ ਪਰੰਤੂ ਸ਼ਾਂਤੀ ਨਹੀਂ।
8. ਧਨ ਨਾਲ ਬਿਸਤਰ ਮਿਲ ਸਕਦਾ ਹੈ ਪਰੰਤੂ ਨੀਂਦ ਨਹੀਂ।
9. ਸੱਚਾਈ ਨਾਲ ਕਮਾਇਆ ਧਨ ਹਰ ਤਰ੍ਹਾਂ ਸੁੱਖ ਦਿੰਦਾ ਹੈ।
10. ਛੱਲ ਕਪਟ ਨਾਲ ਕਮਾਇਆ ਧਨ ਦੁੱਖ ਹੀ ਦੁੱਖ ਦਿੰਦਾ ਹੈ।

*ਰਣਜੀਤ ਸਿੰਘ ਸਿੱਧੂ*
*ਬਠਿੰਡਾ*
*9876262642*

# ਭ੍ਰਿਸ਼ਟਾਚਾਰ

*ਮਾਸਟਰ ਸੁਖਦੇਵ ਸਿੰਘ ਜ਼ਾਚਕ*

ਭ੍ਰਿਸ਼ਟਾਚਾਰ, ਭ੍ਰਿਸ਼ਟਾਚਾਰ ਚਾਰ ਚੁਫੇਰੇ ਭ੍ਰਿਸ਼ਟਾਚਾਰ ਦਾ ਬੋਲ ਬਾਲਾ ਹੁਣ ਤਾਂ ਹਰ ਸ਼ਹਿਰ, ਹਰ ਪਿੰਡ, ਹਰ ਦਫਤਰ, ਗਲੀ, ਬਜ਼ਾਰ, ਸ਼ਰ੍ਹੇਆਮ ਹੋ ਰਿਹਾ ਹੈ। ਕਈ ਤਾਂ ਇਥੋਂ ਤੱਕ ਕਹਿੰਦੇ ਹਨ ਕਿ ਜਦੋਂ ਸੱਭੇ ਭੇਡਾਂ ਹੀ ਮੂੰਹ ਕਾਲੀਆਂ ਹਨ ਭਾਵ ਸਾਰੇ ਲੋਕ (ਕੋਈ ਗੁਰੂ ਪਿਆਰਾ ਵਿਰਲਾ ਹੀ ਛੱਡ ਕੇ) ਅਫਸਰ, ਦੁਕਾਨਦਾਰ ਇਸ ਦਲਦਲ ਵਿੱਚ ਧੱਸ ਗਏ ਹਨ ਤਾਂ ਇਸ ਤੋਂ ਬਗੈਰ ਅਜੋਕੇ ਮਹੌਲ ਵਿੱਚ ਗੁਜ਼ਾਰਾ ਹੀ ਨਹੀਂ ਹੋ ਸਕਦਾ ਦੋ ਨੰਬਰ ਤੋਂ ਬਿਨ੍ਹਾਂ। ਆਖਰ ਭ੍ਰਿਸ਼ਟਾਚਾਰ ਹੈ ਕੀ? ਇਸ ਦਾ ਅਰਥ ਕੀ ਹੈ। ਅਸਲ ਵਿੱਚ ਭ੍ਰਿਸ਼ਟਾਚਾਰ ਦੋ ਸ਼ਬਦਾਂ ਭ੍ਰਿਸ਼ਟ+ ਆਚਾਰ ਦਾ ਸੁਮੇਲ ਹੈ। ਭ੍ਰਿਸ਼ਟ ਦਾ ਅਰਥ ਹੈ, ਭ੍ਰਿਸ਼ਟਿਆ, ਬਹੁਤ ਮਾੜਾ, ਗੰਦਾ, ਅਤਿ ਨੀਚ, ਗਿਰਿਆ ਹੋਇਆ ਅਤੇ ਆਚਾਰ ਦਾ ਅਰਥ ਹੈ ਵਿਹਾਰ, ਕੰਮ, ਚਾਲ ਚੱਲਣ, ਸਲੀਕਾ ਢੰਗ ਆਦਿ। ਸੋ ਭ੍ਰਿਸ਼ਟਾਚਾਰ ਸਾ ਸਮੁੱਚਾ ਅਰਥ ਬਣਿਆ ਨੀਚ, ਮਾੜਾ ਤੇ ਗਿਰਿਆ ਹੋਇਆ ਕੰਮ ਜਾਂ ਵਿਵਹਾਰ, ਕਿਸੇ ਨੂੰ ਜਾਣ ਬੁੱਝ ਕੇ ਤੰਗ ਕਰਨਾ, ਕਿਸੇ ਦਾ ਹੱਕ ਹਥਿਆਉਣਾ, ਰਿਸ਼ਵਤ ਲੈਣੀ ਜਾਂ ਦੇਣੀ, ਮਿਲਾਵਟ ਖੋਰੀ, ਆਪਣੀ ਡਿਊਟੀ ਪ੍ਰਤੀ ਲਾਪ੍ਰਵਾਹੀ, ਧੋਖਾ, ਚੋਰੀ ਠੱਗੀ ਆਦਿ ਬਹੁਤ ਹੀ ਘਿਨਾਉਣੇ ਕੰਮਾਂ ਲਈ ਇਹ ਇੱਕ ਬਹੁ ਆਰਥਕ ਸ਼ਬਦ ਹੈ।

ਜੇ ਭ੍ਰਿਸ਼ਟਾਚਾਰ ਦੇ ਇਤਿਹਾਸ ਜਾਂ ਪਿਛੋਕੜ ਵੱਲ ਝਾਤ ਮਾਰੀਏ ਤਾਂ ਲਗਦੈ ਕਿ ਇਹ ਬਹੁਤ ਹੀ ਵੱਡੀ ਉਮਰ ਵਾਲਾ ਹੈ। ਇਸ ਦੀਆਂ ਜੜ੍ਹਾਂ ਦੂਰ ਦੂਰ ਤੱਕ ਬਹੁਤ ਡੂੰਘੀਆਂ ਫੈਲੀਆਂ ਨਜ਼ਰ ਆਉਂਦੀਆਂ ਹਨ। ਅਕਾਲ ਪੁਰਖ ਨੇ ਜਦੋਂ ਇਹ ਸ੍ਰਿਸ਼ਟੀ ਸਾਜੀ ਤਾਂ ਇਹ ਵੀ ਕਿਸੇ ਨਾ ਕਿਸੇ ਰੂਪ ਵਿੱਚ ਨਾਲ ਹੀ ਸਾਜਿਆ ਗਿਆ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਵੀ ਇਹ ਪੂਰੇ ਜੋਬਨ ਤੇ ਸੀ ਤਾਂ ਹੀ ਉਸ ਸਮੇਂ ਦੇ ਰਾਜੇ, ਉਮਰਾਵ, ਮੁਕੱਦਮ, ਕਾਜ਼ੀ ਆਦਿ ਕਿਸੇ ਦਾ ਲਿਹਾਜ਼ ਨਾ ਕਰਦੇ ਗੁਰੂ ਸਾਹਿਬ ਜੀ ਨੇ ਫੁਰਮਾਇਆ "ਰਾਜੇ ਸੀਂਹ ਮੁਕਦਮ ਕੁਤੇ॥ ਜਾਇ ਜਗਾਇਨ ਬੈਠੇ ਸੁਤੇ॥ ਕਾਜੀ ਕੂੜ ਬੋਲ ਮਲ ਖਾਏ॥ ਦੇਕੇ ਵੱਢੀ ਹਕੁ ਗਵਾਇ॥" ਬਿਗਾਨਾ ਹੱਕ ਖਾਣ ਵਾਲਿਆਂ ਨੂੰ ਵੀ ਸਖਤ ਹਦਾਇਤ ਕੀਤੀ ਕਿ ਹਕੁ ਪਰਾਇਆ ਨਾਨਕਾ ਉਸ ਸੂਅਰ ਉਸੁ ਗਾਇ॥ ਗੁਰੁ ਪੀਰ ਹਾਮਾ ਤਾਂ ਭਰੇ ਜਾ ਮੁਰਦਾਰ ਨਾ ਖੋਲ (ਮਾਝ ਕੀ ਵਾਰ ਸਲੋਕ ਮ:1 ਅੰਤ 141) ਭਾਵ ਜੇਕਰ ਕੋਈ ਮੁਸਲਮਾਨ ਵੀਰ ਪਰਾਇਆ ਹੱਕ ਖਾਂਦਾ ਹੈ ਤਾਂ ਉਹ ਹੱਕ ਨਹੀਂ ਖਾਂਦਾ ਸਗੋਂ ਉਹ ਸੂਰ ਖਾਂਦਾ ਹੈ ਤੇ ਇਸੇ ਤਰ੍ਹਾਂ ਜੇਕਰ ਕੋਈ ਹਿੰਦੂ ਵੀਰ ਪਰਾਇਆ ਹੱਕ ਖਾਂਦਾ ਹੈ ਤਾਂ ਉਹ ਹੋਰ ਕੁਝ ਨਹੀਂ ਗਊ ਹੀ ਖਾ ਰਿਹਾ ਹੁੰਦਾ ਹੈ। ਫਿਰ ਗੁਰੂ ਸਾਹਿਬ ਜੀ ਫਰਮਾਉਂਦੇ ਹਨ ਕਿ ਜੋ ਆਦਮੀ ਮੁਰਦਾਰ ਭਾਵ ਪਰਾਇਆ ਹੱਕ, ਰਿਸ਼ਵਤ ਖੋਰੀ ਜਬਰੀ ਖੋਹ ਕੇ ਖਾਂਦਾ ਹੈ ਤਾਂ ਉਹ ਜਿੰਨੇ ਮਰਜ਼ੀ ਧਾਰਮਿਕ ਯਤਨ (ਪਾਠ, ਪੂਜਾ, ਵਰਤ, ਨੇਮ, ਇਸ਼ਨਾਨ, ਦਾਨ, ਪੁੰਨ, ਭਗਤੀ ਆਦਿ) ਕਰ ਲਵੇ ਉਹ ਕਿਸੇ ਕੰਮ ਨਹੀਂ ਆਉਣੇ ਅਤੇ ਨਾ ਹੀ ਕਿਸੇ ਗੁਰੂ ਪੀਰ ਨੇ ਅੰਤ ਸਮੇਂ ਉਸਦੀ ਅਗਵਾਹੀ (ਸਾਖੀ) ਭਰਨੀ ਹੈ ਅਥਵਾ ਮੱਦਦ ਕਰਨੀ ਹੈ।

ਪਵਿੱਤਰ ਗੁਰਬਾਣੀ ਵਿੱਚ ਅਨੇਕਾਂ ਵਾਰ ਆਦਮੀ ਨੂੰ ਇਸ ਕੁਕਰਮ ਤੋਂ ਬਚਕੇ ਰਹਿਣ ਲਈ ਸੁਚੇਤ ਕੀਤਾ ਹੈ, " ਬਹੁ ਪ੍ਰਪੰਚ ਕਰ ਮਾਲ ਲਿਆਵੈ॥ ਸੁਤ ਦਾਰਾ ਪੈ ਆਣ ਲੁਟਾਵੈ॥ ਮਨੁ ਮੇਰੇ ਭੂਲੋ ਕਪਟ ਨ ਕੀਜੈ॥ ਅੰਤ ਨਬੇਰਾ ਤੇਰੇ ਜੀਅ ਪੈ ਲੀਜੈ॥ "

"ਪਾਪਾਂ ਬਾਝੋ ਹੋਵੈ ਨਾਹੀ ਮੋਇਆ ਸਾਥ ਨ ਜਾਈ"

ਗੁਰੂ ਅਮਰਦਾਸ ਜੀ ਵੀ ਪ੍ਰਾਣੀ ਨੂੰ ਸੁਚੇਤ ਕਰ ਰਹੇ ਹਨ,

"ਐਸਾ ਕੰਮ ਮੂਲੇ ਨ ਕੀਚੈ ਜਿਤੁ ਅੰਤ ਪਛੋਤਾਈਐ"

ਭਾਵ ਸਾਰੇ ਹੀ ਧਰਮਾਂ ਦੇ ਗੁਰੂ, ਪੀਰ, ਰਿਸ਼ੀ, ਮੁਨੀ ਅਤੇ ਧਾਰਮਿਕ ਗ੍ਰੰਥ ਇਨਸਾਨ ਨੂੰ ਇਸ ਘਿਨਾਉਣੇ ਨੀਚ ਕਰਮ ਤੋਂ ਬਚਕੇ ਰਹਿਣ ਲਈ ਹੀ ਸਖਤ ਤਾੜਨਾ ਕਰਦੇ ਹਨ ਪਰ ਫਿਰ ਵੀ ਪਤਾ ਨਹੀਂ ਕੀ ਗੱਲ ਹੈ ਭਗਤ ਕਬੀਰ ਸਾਹਿਬ ਜੀ ਦੇ ਕਹਿਣ ਅਨੁਸਾਰ

"ਮਨੁ ਜਾਣਤੁ ਸਭ ਬਾਤ ਜਾਣਤੁ ਹੀ ਔਗੁਣ ਕਰੈ॥
ਕਾਹੇ ਕੀ ਕੁਸਲਾਹ ਹਾਥੁ ਦੀਪ ਕੂਏ ਪਰੈ॥"

ਟਾਵੇਂ ਟਾਵੇਂ ਵਡਭਾਗੇ ਪ੍ਰਾਣੀਆਂ ਨੂੰ ਛੱਡਕੇ ਬਹੁ ਗਿਣਤੀ ਇਨਸਾਨ ਹਰ ਸਮੇਂ ਹਾਇ ਮਾਇਆ! ਹਾਇ ਮਾਇਆ! ਕਰ ਰਹੇ ਹਨ। ਪੈਸਾ ਇਕੱਠਾ ਕਰਨ ਦੀ ਇੱਕ ਦੌੜ ਜਿਹੀ ਲੱਗੀ ਹੋਈ ਹੈ ਭਾਵੇਂ ਪਹਿਲੀ ਇੱਕਠੀ ਮਾਇਆ ਗਿਣਤੀ ਮਿਣਤੀ ਤੋਂ ਵੀ ਬਾਹਰ ਹੀ

ਹੋਵੇ, ਭਾਵੇ ਉਹਨਾਂ ਨੂੰ ਜਿੰਨੇ ਮਰਜ਼ੀ ਨੀਚ ਤੋਂ ਨੀਚ ਹੱਥ ਕੰਡੇ, ਦੁੱਧ ਵਿੱਚ, ਮਸਾਲਿਆਂ ਵਿੱਚ, ਤੇਲ ਵਿੱਚ, ਦਵਾਈਆਂ ਆਦਿ ਵਿੱਚ ਮਿਲਾਵਟ ਕਰਕੇ, ਝੂਠ ਬੋਲ ਕੇ, ਠੱਗੀਆਂ, ਧੋਖੇ ਕਰਕੇ, ਬੇ ਇਨਸਾਫੀ ਕਰਕੇ ਨਾ-ਅਪਣਾਉਣੇ ਪੈਣ। ਛੋਟੇ ਤੋਂ ਛੋਟੇ ਅਫਸਰ ਤੋਂ ਲੈ ਕੇ ਵੱਡੇ ਤੋਂ ਵੱਡੇ ਅਫਸਰ ਤੱਕ ਰਿਸ਼ਵਤ ਤੋਂ ਬਗੈਰ ਕੰ ਹੀ ਨਹੀਂ ਕਰਦੇ, ਮਾਸਟਰ ਬੱਚਿਆਂ ਨੂੰ ਸਕੂਲ ਵਿੱਚ ਟਿਊਸ਼ਨ ਰੱਖਣ ਦੇ ਮਾਰੇ ਪੜ੍ਹਾਕੇ ਰਾਜ਼ੀ ਨਹੀਂ, ਪੁਲੀਸ ਵਾਲੇ ਤਾਂ ਅਕਸਰ ਆਮ ਹੀ ਕਹਿੰਦੇ ਸੁਣੇ ਜਾਂਦੇ ਹਨ ਕਿ ਸਾਨੂੰ ਵਿਆਹ ਤੇ ਕੌਣ ਸੱਦਦਾ ਹੈ? ਫਿਰ ਸਾਡਾ ਦਾਅ ਤਾਂ ਲੜਾਈਆਂ ਝਗੜਿਆਂ ਅਤੇ ਕਤਲ ਆਦਿ ਦੀਆਂ ਵਾਰਦਾਤਾਂ ਵੇਲੇ ਹੀ ਲਗਦਾ ਹੈ। "ਕੋਈ ਮਰੇ ਕੋਈ ਜੀਵੇ ਸੁਥਰਾ ਘੋਲ- ਪਤਾਸੇ ਪੀਵੇ॥ " ਗੱਲ ਕੀ ਹਰ ਕੋਈ ਜਿੱਥੇ ਕਿਸੇ ਦਾ ਜਿੰਨਾਂ ਵੀ ਦਾਅ ਲੱਗਦਾ ਹੈ ਕੋਈ ਘੱਟ ਨਹੀਂ ਕਰਦਾ ਬਸ ਅਪਣੇ ਪੇਟ ਅਤੇ ਪ੍ਰੀਵਾਰ ਦਾ ਹੀ ਲਾਭ ਸੋਚਦਾ ਹੈ।

ਜੇ ਅਸੀਂ ਸਾਰੇ ਹੀ ਉਪਰੋਕਤ ਬਾਰੇ ਸੋਚੀਏ ਕਿ ਅਸੀਂ ਹੁਣ ਆਜ਼ਾਦ ਹਾਂ, ਇਹ ਦੇਸ਼, ਇਹ ਦੇਸ਼ ਵਾਸੀ ਸਭ ਆਪਣੇ ਹਨ ਫਿਰ ਵੀ ਜਾਣ ਬੁੱਝ ਕੇ ਜੇ ਅਸੀਂ ਅਜੇਹਾ ਘਿਨਾਉਣਾ ਕੁਕਰਮ ਕਰਦੇ ਹਾਂ ਤਾਂ ਕਿਸ ਲਈ? ਕੀ ਇਹ ਜੋ ਕਿਸੇ ਦਾ ਖੂਨ ਅਸੀਂ ਜਬਰੀ ਨਿਚੋੜਦੇ ਹਾਂ ਸਾਨੂੰ ਸੁੱਖ ਦੇਵੇਗਾ? ਅਸੀਂ ਇਸ ਨੂੰ ਕਦੇ ਵਰਤ ਸਕਾਂਗੇ? "ਮੰਦਾ ਮੂਲ ਨ ਕੀਚੀਈ ਫਿਰ ਪਿਛੈ ਪਛੋਤਾਈਐ" ਸੋ ਇਸ ਤਰ੍ਹਾਂ ਅਸੀਂ ਆਪਣਾ ਵਰਤਮਾਨ ਤੇ ਭਵਿੱਖ ਦੋਵੇਂ ਹੀ ਤਬਾਹ ਕਰ ਲਵਾਂਗੇ। ਸਾਨੂੰ ਅਤੇ ਸਰਕਾਰ ਨੂੰ ਇਸ ਪ੍ਰਤੀ ਪੂਰੇ ਸੁਚੇਤ ਹੋਣ ਦੀ ਲੋੜ ਹੈ। ਜੋ ਸਾਡੀ ਚੋਣ ਪ੍ਰਣਾਲੀ ਵਿੱਚ ਕਮੀਆਂ ਹਨ ਉਹ ਵੀ ਦੂਰ ਕਰਕੇ ਯੋਗ ਤੇ ਇਮਾਨਦਾਰ ਇਨਸਾਨ ਨੂੰ ਹੀ ਚੁਣੀਏ। ਅੱਜ ਸਮੇਂ ਦੀ ਮੰਗ ਹੈ ਕਿ ਜਲਦੀ ਤੋਂ ਜਲਦੀ ਅਜੇਹਾ ਲੋਕ ਪਾਲ ਬਿਲ ਬਣਾਇਆ ਜਾਵੇ ਜਿਸਦੇ ਘੇਰੇ ਵਿੱਚ ਹਰ ਭਾਰਤੀ ਨਾਗਰਿਕ ਆ ਜਾਵੇ ਭਾਵੇਂ ਉਹ ਕਿਸਾਨ, ਨੌਕਰੀ ਪੇਸ਼ਾ, ਦੁਕਾਨਦਾਰ, ਰਾਜਨੀਤਕ, ਧਾਰਮਿਕ ਕਿਸੇ ਨਾਲ਼ ਵੀ ਸਬੰਧਤ ਹੋਵੇ। ਛੋਟੇ ਤੋਂ ਛੋਟੇ ਤੋਂ ਲੈ ਕੇ ਵੱਡੇ ਤੋਂ ਵੱਡੇ ਤੱਕ ( ਰਾਸ਼ਟਰਪਤੀ), ਜੋ ਵੀ ਭ੍ਰਿਸ਼ਟ ਸਾਬਤ ਹੋ ਜਾਵੇ ਉਸਨੂੰ ਹਰਗਿਜ਼ ਮੁਆਫ ਨਾ ਕੀਤਾ ਜਾਵੇ। ਨਹੀਂ ਤਾਂ ਇਕ ਦਿਨ ਐਸਾ ਆ ਸਕਦਾ ਹੈ ਕਿ ਜਦੋਂ ਇਸ ਭ੍ਰਿਸ਼ਟਾਚਾਰ ਦੇ ਭਿਆਨਕ ਦੈਂਤ ਨੇ ਸਭ ਨੂੰ ਨਿਗਲ ਜਾਣਾ ਹੈ ਅਤੇ ਪਹਿਲਾਂ ਦੀ ਤਰ੍ਹਾਂ ਫਿਰ ਅਸੀਂ ਕਿਸੇ ਦੇਸ਼ ਦੇ ਗੁਲਾਮ ਹੋ ਜਾਵਾਂਗੇ। "ਨਹੀਂ ਛੱਡਣਾ ਇਸ ਦੈਂਤ ਨੇ ਸਾਨੂੰ ਸਾਬਤ ਹੀ ਖਾ ਜਾਊਗਾ।
'ਜ਼ਾਚਕ' ਅਜੇ ਵੀ ਸਮਾਂ ਹੈ, ਬਚੀਏ ਫੇਰ ਨਾ ਸਮਾਂ ਥਿਆਊਗਾ। "

*9464005685*

## ਪੱਤ੍ਰਿਕਾ ਦੀ ਮਦਦ ਕਰਨ ਦੀ ਅਪੀਲ

*ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ, ਪੰਜਾਬੀ) ਦਾ ਇਸ ਅੰਕ ਨਾਲ ਇੱਕ ਸਾਲ 4 ਮਹੀਨੇ ਹੋ ਗਏ ਹਨ। ਦੇਸ਼ ਵਿਦੇਸ਼ ਦੀ ਸੰਗਤਾਂ ਦੇ ਬੇਹੱਦ ਸਤਿਕਾਰ ਭਰੇ ਹੁੰਗਾਰੇ ਨੇ ਪੱਤ੍ਰਿਕਾ ਨੂੰ ਬੁਲੰਦੀਆਂ ਤੇ ਪੁੱਜਦਾ ਕਰਨ ਵਿੱਚ ਜ਼ਿਕਰਯੋਗ ਹਿੱਸਾ ਪਾਇਆ ਹੈ। ਧੰਨਵਾਦ ਦੇ ਨਾਲ ਨਾਲ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵਲੋਂ ਪੁਰਜ਼ੋਰ ਅਪੀਲ ਕੀਤੀ ਜਾਂਦੀ ਹੈ ਕਿ ਅੱਗੇ ਲਈ ਵੀ ਪੱਤ੍ਰਿਕਾ ਦੀ ਬੁਲੰਦੀ ਲਈ ਤਨ, ਮਨ, ਧੰਨ ਨਾਲ ਮਦਦ ਕਰਨ ਲਈ ਪਹਿਲਕਦਮੀ ਕਰੋ।*

***ਮਾਇਆ ਭੇਜਣ ਲਈ ਪਤਾ:-***
***ਸੰਪਾਦਕ , ਨਸੀਬ ਸਿੰਘ ਸੇਵਕ, A/C No. 65077080586, ਸਟੇਟ ਬੈਂਕ ਆਫ ਪਟਿਆਲਾ, ਸ਼ਾਖਾ ਕਜਹੇੜੀ, ਚੰਡੀਗੜ੍ਹ।***

# ਗੁਰੂਦੁਆਰਾ ਪ੍ਰਬੰਧ ਅਤੇ ਚੋਣਾਂ

*ਗਿਆਨੀ ਸੰਤੋਖ ਸਿੰਘ*

ਇਸ ਸਬੰਧੀ ਇਹ ਵਾਰਤਾ ਸ਼ਾਇਦ ਦਿਲਚਸਪ ਲੱਗੇ: 1961 ਦੇ ਆਰੰਭਲੇ ਮਹੀਨਿਆਂ ਦੌਰਾਨ, ਉਸ ਸਮੇ ਦੇ ਸਰਕਾਰੀ ਸੰਤ, ਵਿਨੋਬਾ ਭਾਵੇ ਜੀ, ਪੰਜਾਬ ਦਾ ਦੌਰਾ ਕਰ ਰਹੇ ਸਨ। ਮਿਸਟਰ ਗਾਂਧੀ ਦੇ ਉਤਰ ਅਧਿਕਾਰੀ ਹੋਣ ਕਰਕੇ ਅਤੇ ਗਾਂਧੀ ਦੇ ਪੈਰੋਕਾਰਾਂ ਦੀ ਹੀ ਦੇਸ਼ ਵਿਚ ਸਰਕਾਰ ਹੋਣ ਕਰਕੇ, ਉਹਨਾਂ ਦਾ ਇਹ ਪੰਜਾਬ ਦੌਰਾ ਕਾਫ਼ੀ ਧੂਮ-ਧੜੱਕੇ ਵਾਲਾ ਸੀ। ਸ਼ਹੀਦ ਸਿੱਖ ਮਿਸ਼ਨਰੀ ਕਾਲਜ ਦੇ ਪ੍ਰੋਫ਼ੈਸਰ, ਸਵੱਰਗਵਾਸੀ ਗਿ: ਅਮਰ ਸਿੰਘ ਚਾਕਰ, ਹੋਰਾਂ ਦੀ ਅਗਵਾਈ ਵਿਚ ਕੁਝ ਵਿਦਿਆਰਥੀ ਵੀ 'ਰੌਣਕ ਮੇਲਾ' ਵੇਖਣ ਚਲੇ ਗਏ। "ਤਾਏ ਦੀ ਧੀ ਚੱਲੀ ਤੇ ਮੈ ਕਿਉਂ ਰਹਾਂ ਇਕੱਲੀ" ਵਾਲੇ ਅਖਾਣ ਮੁਤਾਬਕ ਮੈਂ ਵੀ ਨਾਲ ਚਲਾ ਗਿਆ। ਚਾਕਰ ਸਾਹਿਬ ਜੀ ਨੂੰ ਸਿੱਖ ਅਤੇ ਸਿੱਖ ਧਰਮ ਦਾ ਅਧਿਆਪਕ ਜਾਣ ਕੇ, ਸੰਤ ਜੀ ਨੇ ਬਚਨ ਕੁਝ ਇਸ ਤਰ੍ਹਾਂ ਉਚਾਰਨ ਕੀਤੇ, "ਸਿੱਖ ਧਰਮ ਵਿਸ਼ਵ ਕਾ ਅਤੀ ਨਵੀਨ ਧਰਮ ਹੈ। ਯਹ ਵਿਗਿਆਨਕ ਕਸਵੱਟੀ ਪਰ ਭੀ ਸਹੀ ਹੈ। ਸੰਸਾਰ ਕੀ ਕਲਿਆਨ ਇਸੀ ਮੇ ਹੈ ਕਿ ਵੋਹ ਐਸੇ ਧਰਮ ਕਾ ਅਨੁਸਰਣ ਕਰੇ। ਪ੍ਰੰਤੂ ਸ਼ੋਕ ਕੀ ਬਾਤ ਯਹ ਹੈ ਕਿ ਅਬ ਯਹ ਧਰਮ ਚਲੇ ਗਾ ਨਹੀ।" ਸਾਡੀਆਂ ਹੈਰਾਨੀ ਭਰੀਆਂ ਉਤਸੁਕ ਅੱਖਾਂ ਵੱਲ ਤੱਕਦੇ ਹੋਏ ਸੰਤ ਜੀ ਅੱਗੇ ਹੋਰ ਬੋਲੇ, "ਯਹ ਜੋ ਆਪ ਨੇ ਗੁਰਦੁਆਰਾ ਐਕਟ ਬਨਵਾ ਕਰ ਧਰਮਸਥਾਨੋਂ ਮੇ, ਸਰਕਾਰੀ ਸੰਸਥਾਨੋਂ ਕੀ ਤਰਹ ਚੁਨਾਵੋਂ ਕੀ ਅਪਵਿਤਰ ਗਤਿਵਿਧੀਓਂ ਕਾ ਪ੍ਰਵੇਸ਼ ਕਰਾ ਲੀਆ ਹੈ ਯਹ ਇਸ ਅੱਛੇ ਧਰਮ ਕੋ ਸਥਿਰ ਨਹੀ ਰਹਿਨੇ ਦੇਂਗੀ। ਪਊਆ ਪੀਨੇ ਵਾਲਾ ਅਧੀਆ ਪੀਨੇ ਵਾਲੇ ਕੋ ਅਪਨਾ ਨੇਤਾ ਮਾਨਤਾ ਹੈ ਔਰ ਅਧੀਆ ਪੀਨੇ ਵਾਲਾ ਪੂਰੀ ਸ਼ੀਸ਼ੀ ਪੀਨੇ ਵਾਲੇ ਕੋ। ਜਿਨ ਲੋਗੋਂ ਕਾ ਨਾ ਧਰਮ ਹੈ ਨਾ ਸਦਾਚਾਰ; ਉਨ ਲੋਗੋਂ ਦਵਾਰਾ ਚੁਨ ਕਰ ਭੀ ਵੈਸੇ ਹੀ ਲੋਗ ਆਏਂਗੇ ਜੈਸੇ ਕਿ ਵੋਹ ਆਪ ਹੈਂ।"

1920 ਤੋਂ ਲੈ ਕੇ 1925 ਤੱਕ, ਬੇਅੰਤ ਕੁਰਬਾਨੀਆਂ ਕਰਨ ਪਿਛੋਂ, ਮਜ਼ਬੂਰ ਹੋ ਕੇ ਸਮੇ ਦੀ ਸਰਕਾਰ ਅਤੇ ਸਿੱਖ ਨੀਤੀਵਾਨ ਇਕ ਸਮਝੌਤੇ ਉਤੇ ਅੱਪੜੇ ਅਤੇ ਨਤੀਜੇ ਵਜੋਂ 1925 ਵਾਲਾ 'ਗੁਰਦੁਆਰਾ ਐਕਟ' ਹੋਂਦ ਵਿਚ ਆਇਆ ਜਿਸ ਦੇ ਅਧੀਨ 'ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ' ਵਜੂਦ ਵਿਚ ਆਈ। ਇਹ ਪੰਜ ਸਾਲ ਦਾ ਸਮਾ ਸਿੱਖ ਇਤਿਹਾਸ ਵਿਚ ਮਹਾਨ ਜਦੋ-ਜਹਿਦ ਦਾ ਸਮਾ ਸੀ ਜਿਸ ਨੇ ਅਠਾਰਵੀਂ ਸਦੀ ਦਾ ਕੁਰਬਾਨੀਆਂ ਵਾਲਾ ਸਿੱਖ ਇਤਿਹਾਸ ਦੁਹਰਾ ਦਿਤਾ। ਪੂਰਾ ਵਿਸਥਾਰ ਜਾਨਣ ਲਈ ਪੜ੍ਹੋ: ਅਕਾਲੀ ਲਹਿਰ ਦਾ ਇਤਿਹਾਸ, ਸ: ਸੋਹਣ ਸਿੰਘ ਜੋਸ਼, ਗਿ: ਪ੍ਰਤਾਪ ਸਿੰਘ ਆਦਿ ਕਈ ਲਿਖਾਰੀਆਂ ਵੱਲੋਂ ਵਿਸਥਾਰ ਸਹਿਤ ਵੱਖ ਵੱਖ ਕਿਤਾਬਾਂ ਵਿਚ ਅੰਕਤ।

ਇਸ ਪੰਜ ਸਾਲ ਦੀ ਜਦੋ-ਜਹਿਦ ਦੌਰਾਨ, ਕੌਮ ਨੇ ਪੰਜ ਸੌ ਦੇ ਕਰੀਬ ਸ਼ਹੀਦੀਆਂ ਦਿਤੀਆਂ, ਬੇਅੰਤ ਤਕਲੀਫ਼ਾਂ ਕੱਟੀਆਂ, ਜੇਹਲਾਂ ਵਿਚ ਰੁਲੇ, ਜੁਰਮਾਨੇ ਭਰੇ, ਜਾਇਦਾਦਾਂ ਦੀਆਂ ਕੁਰਕੀਆਂ ਕਰਵਾਈਆਂ, ਨੌਕਰੀਆਂ, ਨੰਬਰਦਾਰੀਆਂ, ਜ਼ੈਲਦਾਰੀਆਂ ਆਦਿ ਵਾਰੀਆਂ। ਇਵਜ਼ਾਨੇ ਵਜੋਂ ਪ੍ਰਾਪਤ ਕੀਤਾ 'ਗੁਰਦੁਆਰਾ ਐਕਟ 1925' ਜਿਸ ਤੋਂ ਪੰਥ-ਦਰਦੀ ਵੀ ਸੰਤੁਸ਼ਟ ਨਹੀ ਤੇ ਹਰੇਕ ਸਰਕਾਰ ਵੀ ਹਰੇਕ ਗੁਪਤ ਪਰਗਟ ਤੇ ਜਾਇਜ ਨਾਜਾਇਜ ਹਰਬਾ ਵਰਤ ਕੇ ਇਸ ਤੋਂ ਖਹਿੜਾ ਛੁਡਾਉਣਾ ਚਾਹੁੰਦੀ ਹੈ।

'ਗੁਰਦੁਆਰਾ ਐਕਟ 1925' ਅਨੁਸਾਰ ਚੋਣਾਂ ਲੜ ਕੇ ਗੁਰੂ-ਘਰਾਂ ਦੇ ਪ੍ਰਬੰਧ ਉਪਰ ਕਬਜ਼ਾ ਜਮਾ ਕੇ, ਆਪਣਾ ਸਮਾਜਕ, ਆਰਥਕ ਤੇ ਰਾਜਨੀਤਕ ਕੱਦ ਉਚਾ ਕਰਨਾ ਕੋਈ ਗੁਰਮਤਿ ਅਨੁਸਾਰੀ ਕਾਰਜ ਨਹੀ ਹੈ ਅਤੇ ਕਦਾਚਿਤ ਇਹ ਗੁਰਮਤਿ ਅਨੁਸਾਰੀ ਹੋ ਵੀ ਨਹੀਂ ਸਕਦਾ। ਪਰ ਸਹੀ ਹੱਲ ਵੀ ਇਸ ਮਰਜ਼ ਦਾ ਅਜੇ ਤੱਕ ਕੌਮ ਨੂੰ ਨਹੀਂ ਸੁਝਿਆ। ਪੀਹੜੀਆਂ ਤੋਂ ਚਲਿਆ ਆ ਰਿਹਾ ਇਕ ਪੁਰਖੀ ਮਹੰਤਾਂ ਦੇ ਅਧੀਨ ਗੁਰਦੁਆਰਾ ਪ੍ਰਬੰਧ, ਕੌਮ ਨੇ, ਸਮੇਂ ਨਾਲ ਭ੍ਰਿਸ਼ਟ ਹੋ ਗਿਆ ਸਮਝ ਕੇ, ਨਕਾਰ ਦਿਤਾ ਤੇ ਇਸ ਨੂੰ ਬਦਲਣ ਵਾਸਤੇ ਕਿੰਨੀ ਕੀਮਤ ਤਾਰੀ, ਇਹ ਸਾਰਾ ਕੁਝ ਇਤਿਹਾਸ ਦਾ ਹਿੱਸਾ ਬਣ ਚੁੱਕਾ ਹੈ। ਸਾਰੇ ਮਹੰਤ ਉਸ ਸਮੇ ਵੀ ਮਾੜੇ ਨਹੀਂ ਸਨ ਤੇ ਸ਼ੁਰੂ ਵਿਚ ਤਾਂ ਗੁਰਦੁਆਰੇ ਕਾਇਮ ਹੋਏ ਤੇ ਉਸਰੇ ਪਸਰੇ ਹੀ ਇਹਨਾਂ ਉਦਾਸੀ ਤੇ ਨਿਰਮਲੇ ਮਹੰਤਾਂ ਦੇ ਪੂਰਵਜਾਂ ਦੀ ਹਿੰਮਤ ਸਦਕਾ ਹੀ ਸਨ। ਸਿੰਘ ਤਾਂ ਹਕੂਮਤ ਦੇ ਬਾਗ਼ੀ ਹੋਣ ਕਾਰਨ ਗੁਰਧਾਮਾਂ ਦੀ ਸੇਵਾ-ਸੰਭਾਲ ਕਰਨ ਲਈ ਪਰਗਟ ਤੌਰ ਤੇ,

ਗੁਰਦੁਆਰਿਆ ਵਿਚ ਹਾਜਰ ਹੀ ਨਹੀਂ ਸਨ ਰਹਿ ਸਕਦੇ। ਬਕੌਲ ਇਕ ਸਿੱਖ ਵਿਦਵਾਨ ਦੇ, ਉਸ ਸਮੇ ਤਾਂ ਇਕ ਨਰੈਣੂ ਸੀ ਅੱਜ ਕਿੰਨੇ ਨਰੈਣੂ ਹਨ! ਗਿਣਤੀ ਕਰਨੀ ਹੀ ਮੁਸ਼ਕਲ ਹੈ।

ਹੋਰ ਵਿਸਥਾਰ ਇਸ ਬਾਰੇ ਜੇਕਰ ਕੋਈ ਸੱਜਣ ਜਾਨਣਾ ਚਾਹੇ ਤਾਂ ਡਾ: ਹਰਜਿੰਦਰ ਸਿੰਘ ਦਿਲਗੀਰ ਦੇ, ਇੰਟਰਨੈਟ ਉਪਰ ਛਪ ਰਹੇ, ਪੰਜਾਬੀ ਪਰਚਿਆਂ ਵਿਚ, ਤਾਜ਼ਾ ਛਪੇ ਲੇਖਾਂ ਤੇ ਝਾਤੀ ਮਾਰ ਲਵੇ। ਇਕ ਵਿਅਕਤੀ ਦਾ ਸਦਾਚਾਰ ਸਦਾ ਲਈ ਇਕਸਾਰ ਨਹੀਂ ਰਹਿ ਸਕਦਾ। ਗੁਰਬਾਣੀ ਫੁਰਮਾਨ ਹੈ, "ਕਬਹੂੰ ਜੀਅੜਾ ਊਭਿ ਚੜਤ ਹੈ ਕਬਹੂੰ ਜਾਇ ਪਇਆਲੇ॥" ਫੇਰ ਪੀਹੜੀ ਦਰ ਪੀਹੜੀ ਜ਼ਰੂਰੀ ਨਹੀ ਕਿ ਸਾਰੇ ਵਿਅਕਤੀ ਹੀ ਆਚਾਰਵਾਨ ਰਹਿ ਸਕਣ। ਇਸ ਦੀਆਂ ਪ੍ਰਤੱਖ ਮਿਸਾਲਾਂ ਸਿੱਖ ਇਤਿਹਾਸ ਵਿਚੋਂ, ਗੁਰੂ ਸਾਹਿਬਾਨ ਦੇ ਆਪਣੇ ਸਮੇ ਦੇ ਮੁਖੀ ਸਿੱਖਾਂ ਦੀਆਂ ਵੀ ਅਤੇ ਉਹਨਾਂ ਦੇ ਆਪਣੇ ਪਰਵਾਰਕ ਮੈਂਬਰਾਂ ਬਾਰੇ ਵੀ ਮਿਲਦੀਆਂ ਹਨ। ਨੌਂਵੇਂ ਪਾਤਿਸ਼ਾਹ ਨੇ ਭਾਈ ਬੁਲਾਕੀ ਦਾਸ ਨੂੰ, ਯੋਗ ਜਾਣ ਕੇ, ਢਾਕੇ ਦੀਆਂ ਸੰਗਤਾਂ ਦਾ ਮਸੰਦ ਥਾਪਿਆ ਸੀ ਪਰ ਦਸਮ ਪਾਤਿਸ਼ਾਹ ਨੇ ਉਸ ਦੇ ਪੋਤਰਿਆਂ ਨੂੰ ਬੇਈਮਾਨ ਪਾਇਆ। ਇਸ ਤਰ੍ਹਾਂ ਗੁਰੂ ਸਾਹਿਬਾਨ ਸਭ ਤੋਂ ਵਧ ਯੋਗ ਸਿੱਖ ਲਭ ਕੇ ਹੀ ਇਲਾਕੇ ਦੀ ਮਸੰਦਗੀ ਦੀ ਜ਼ੁੰਮੇਵਾਰੀ ਉਸ ਗੁਰਸਿੱਖ ਨੂੰ ਸੌਂਪਦੇ ਸਨ ਜੋ ਕਿ ਸਿੱਖੀ ਦੀ ਕਸਵੱਟੀ ਉਪਰ ਸਭ ਤੋਂ ਵਧ ਸਹੀ ਸਾਬਤ ਹੁੰਦਾ ਸੀ ਪਰ ਕੁਝ ਸਮੇ ਬਾਅਦ ਏਸੇ ਸੰਸਥਾ ਦੇ ਮੁਖੀਆਂ ਨੂੰ, ਦੋਸ਼ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ, ਸਜ਼ਾਵਾਂ ਵੀ ਦਿਤੀਆਂ। ਆਪਣੇ ਸਿੱਖਾਂ ਨੂੰ ਮਸੰਦ ਮਸੰਦੀ ਦੇ ਨੇੜੇ ਜਾਣ ਤੋਂ ਵੀ ਵਰਜਿਆ। ਤਕਰੀਬਨ ਇਕ ਸਦੀ ਦੀ ਸਿਰ-ਖਪਾਈ ਪਿਛੋਂ ਅਜੇ ਤੱਕ ਅਸੀਂ ਕੇਵਲ ਏਥੇ ਹੀ ਪਹੁੰਚੇ ਹਾਂ ਕਿ ਕੌਮ ਦੇ ਦੋਵੇਂ ਤਜੱਰਬੇ (ਇਕ ਪੁਰਖੀ ਅਤੇ ਚੋਣਾਂ ਵਾਲਾ) ਫੇਲ੍ਹ ਹੋ ਚੁਕੇ ਹਨ ਪਰ ਇਹਨਾਂ ਦੋਹਾਂ ਤੋਂ ਚੰਗੇਰਾ ਪ੍ਰਬੰਧ ਕਰਨ ਦਾ ਤਰੀਕਾ ਅਜੇ ਕੌਮ ਨੂੰ ਸੁਝ ਨਹੀਂ ਰਿਹਾ। ਕੁਝ ਸਿਆਣੇ ਅਤੇ ਧਰਮੀ ਸੱਜਣ ਆਖਣਗੇ ਕਿ ਪੂਰਨ ਗੁਰਸਿੱਖ ਮਿਲ ਬੈਠ ਕੇ ਪੂਰਨ ਗੁਰਸਿੱਖਾਂ ਨੂੰ ਪ੍ਰਬੰਧਕ ਚੁਣਨ। ਵਿਚਾਰ ਅਤੀ ਸੁੰਦਰ ਹੈ ਪਰ ਪੂਰਨ ਗੁਰਸਿੱਖ ਹੋਣ ਦਾ ਪ੍ਰਮਾਣ-ਪੱਤਰ ਕੌਣ ਦਊਗਾ! ਹਉਮੈ ਵੱਸ ਅਸੀਂ ਆਪਣੇ ਨਾਲੋਂ ਚੰਗੇਰਾ ਤਾਂ ਕੀ ਆਪਣੇ ਵਰਗਾ ਵੀ ਕਿਸੇ ਨੂੰ ਮੰਨਣ ਲਈ ਤਿਆਰ ਨਹੀਂ। ਹਾਲਤ ਸਾਡੀ, "ਆਪਸ ਕਉ ਦੀਰਘ ਕਰਿ ਜਾਨੈ ਅਉਰਨ ਕਉ ਲਗ ਮਾਤ" ਵਾਲੀ ਹੈ। ਬਹੁਤੀ ਥਾਈਂ ਗੁਰਦੁਆਰਾ ਪ੍ਰਬੰਧ ਉਪਰ ਆਪਣਾ ਜਾਂ ਆਪਣੇ ਧੜੇ ਦਾ ਕਬਜਾ ਕਰਨ ਜਾਂ ਕੀਤੇ ਹੋਏ ਕਬਜੇ ਨੂੰ ਕਾਇਮ ਰੱਖਣ ਲਈ, ਅਸੀਂ ਵੇਖਦੇ ਹਾਂ ਕਿ, ਬਹੁਤ ਹੀ ਵੱਡੇ ਵੱਡੇ 'ਧਰਮੀ ਯੋਧੇ' ਦਿਸਣ ਵਾਲੇ ਸੱਜਣ ਵੀ, ਲੋੜ ਪੈਣ ਤੇ "ਬੁਰੇ ਦੇ ਘਰ ਤੱਕ ਅੱਪੜਨ" ਤੋਂ ਵੀ ਸੰਕੋਚ ਨਹੀਂ ਕਰਦੇ। ਅਜਿਹੀ ਕੌਮੀ ਦਸ਼ਾ ਅਤੇ ਸੋਚ ਦੇ ਹੁੰਦਿਆਂ ਤਾਂ ਸਹੇ ਦੇ ਸਿਰੋਂ ਸਿੰਙਾਂ ਦੀ ਭਾਲ ਕਰਨ ਵਾਲੀ ਗੱਲ ਹੀ ਹੈ। ਵੈਸੇ ਕਿਸੇ ਵੀ ਸਮੇਂ ਕੌਮ ਵਿਚ ਯੋਗ ਵਿਅਕਤੀਆਂ ਦੀ ਘਾਟ ਨਹੀਂ ਰਹੀ ਅਤੇ ਅੱਜ ਵੀ ਕੌਮੀ ਦਰਦ ਅਤੇ ਸੂਝ ਰੱਖਣ ਵਾਲੇ ਸਿੱਖਾਂ ਦੀ ਥੁੜ ਨਹੀਂ ਹੈ ਪਰ ਇਸ ਸਮੇ ਚੋਣਾਂ ਦੇ ਰੋਲ-ਘਚੋਲੇ ਦੀ ਧੂੜ ਦੀ ਐਸੀ ਘੜਮੱਸ ਪਈ ਹੋਈ ਹੈ ਕਿ ਪੰਥ ਦਰਦੀਆਂ ਨੂੰ ਕੋਈ ਸਹੀ ਪੰਧ ਦਿਸਣਾ ਅਸੰਭਵ ਜਿਹਾ ਜਾਪ ਰਿਹਾ ਹੈ। ਸ਼ਾਇਦ ਏਥੇ ਸਿੱਖ ਦਾਨਿਸ਼ਵਰ ਪ੍ਰਿੰ. ਨਿਰੰਜਨ ਸਿੰਘ ਜੀ ਵੱਲੋਂ 'ਗੁਰਦੁਆਰਾ ਐਕਟ' ਬਣਨ ਸਮੇਂ ਪ੍ਰਗਟਾਏ ਗਏ ਇਹ ਵਿਚਾਰ ਪਾਠਕਾਂ ਨੂੰ ਢੁਕਵੇਂ ਲੱਗਣ: ਅੱਜ ਤਾਂ ਐਕਟ ਰਾਹੀਂ ਮਹੰਤਾਂ ਨੂੰ ਗੁਰਦੁਆਰਿਆਂ ਵਿਚੋਂ ਕਢ ਲਿਆ ਜੇ ਪਰ ਜਦੋਂ ਸਿਆਸਤਦਾਨਾਂ ਨੇ ਤੁਹਾਡੇ ਧਰਮ ਅਤੇ ਗੁਰਦੁਆਰਿਆਂ ਉਤੇ ਕਬਜਾ ਕਰ ਲਿਆ ਤਾਂ ਉਹਨਾਂ ਨੂੰ ਬਾਹਰ ਕਢਣ ਦਾ ਤੁਹਾਨੂੰ ਢੰਗ ਕੋਈ ਲਭਣਾ ਨਹੀਂ ਤੇ ਤੁਸੀਂ ਦੰਦੀਆਂ ਕਰੀਚਦੇ ਰਹਿ ਜਾਉਗੇ। ਪ੍ਰਤੱਖ ਮਿਸਾਲ ਅਸੀਂ ਆਪਣੇ ਜੀਵਨ ਵਿਚ ਹੀ 1979 ਦੀਆਂ ਗੁਰਦੁਆਰਾ ਚੋਣਾਂ ਸਮੇ ਵੇਖ ਚੁੱਕੇ ਹਾਂ ਜਦੋਂ ਕਿ ਬਿਆਸ ਹਲਕੇ ਤੋਂ, ਸੰਤ ਜਰਨਲ ਸਿੰਘ ਜੀ ਨੇ ਸਭ ਤੋਂ ਯੋਗ ਸੱਜਣ, ਭਾਈ ਅਮ੍ਰੀਕ ਸਿੰਘ ਨੂੰ ਸ਼੍ਰੋਮਣੀ ਕਮੇਟੀ ਦਾ ਮੈਂਬਰ ਬਣਾਉਣ ਲਈ ਚੋਣ ਲੜਾਈ। ਸਾਰੀ ਸਿੱਖੀ, ਧਰਮ ਕੁਰਬਾਨੀ, ਵਿੱਦਿਆ, ਦਮਦਮੀ ਟਕਸਾਲ ਦੀਆਂ ਚੌਦਾਂ ਪੀਹੜੀਆਂ ਦੀ ਸੇਵਾ, ਸਿਮਰਨ, ਤਪੱਸਿਆ ਦਾ ਇਤਿਹਾਸ; ਇਹ ਸਾਰਾ ਕੁਝ ਕਮੇਟੀ ਦਾ ਇਕ ਮੈਂਬਰ ਬਣਾਉਣ ਵਿਚ ਵੀ ਸਹਾਈ ਨਾ ਹੋ ਸਕਿਆ। ਇਸ ਤੋਂ ਵਧ ਮਿਸਾਲ ਹੋਰ ਕੀ ਮਿਲਲ ਸਕਦੀ ਹੈ ਕਿ ਲੋਕਾਂ ਦੀਆਂ ਵੋਟਾਂ ਨਾਲ਼ ਯੋਗ ਵਿਅਕਤੀ ਧਰਮ ਸਥਾਨਾਂ ਦੇ ਪ੍ਰਬੰਧਕ ਨਹੀਂ ਬਣ ਸਕਦੇ। ਇਸ ਪ੍ਰਥਾਇ ਕੌਮੀ ਪ੍ਰਚਾਰਕ ਸਵੱਰਗੀ ਗਿਆਨੀ ਸੰਤ ਸਿੰਘ ਮਸਕੀਨ ਜੀ ਨੇ ਇਹ ਸੁਝਾ ਦਿਤਾ ਹੈ ਕਿ ਧਰਮ ਪ੍ਰਚਾਰਕ ਹੀ ਧਰਮ ਸਥਾਨਾਂ ਦੇ ਪ੍ਰਬੰਧਕ ਬਣਨ ਪਰ ਇਸ ਦੀ ਵੀ ਕੋਈ ਗ੍ਰੰਟੀ ਨਹੀਂ ਕਿ ਇਹ ਤਰੀਕਾ ਸਫ਼ਲ ਹੋਵੇ। ਸਤਿਗੁਰੂ ਪਾਤਿਸ਼ਾਹ ਤਾਂ ਰਾਹ ਦੱਸਣਗੇ ਹੀ ਸਹੀ ਸਮਾਂ ਆਉਣ ਤੇ; ਪਰ ਕੀ ਕੌਮ ਦੇ ਆਗੂ, ਧਰਮ ਦੇ ਠੇਕੇਦਾਰ, ਸਮਾਜਕ ਚੌਧਰੀ, ਧਰਮ ਸਥਾਨਾਂ ਦੇ ਮਜੌਰ, ਸਿਆਸੀ ਰੱਬ, ਵਿਦਵਾਨ ਆਦਿ ਵੀ ਇਸ ਪਾਸੇ ਧਿਆਨ ਦੇਣ ਲਈ ਸੁਰਤ ਸੰਭਾਲਣਗੇ!

# ਇੰਗਲੈਂਡ ਦੀ ਮਾਡਲ ਤੇ ਐਕਟਰੈਸ ਅਲੈਗਜ਼ੈਂਡਰਾ ਬਣੀ ਬੀਬੀ ਹਰਵਿੰਦਰ ਕੌਰ! ਅਮਰੀਕਾ 'ਚ ਕਰ ਰਹੀ ਹੈ ਗੁਰਮਤਿ ਪ੍ਰਚਾਰ।

*ਤਰਲੋਚਨ ਸਿੰਘ ਦੁਪਾਲਪੁਰ, ਅਮਰੀਕਾ*

ਸੈਨਹੋਜ਼ੇ (ਤਰਲੋਚਨ ਸਿੰਘ ਦੁਪਾਲਪੁਰ) ਸਿੱਖ ਘਰਾਣਿਆਂ ਦੇ ਨੌਜਵਾਨ ਬੱਚੇ ਬੱਚਿਆਂ ਵੱਲੋਂ ਸਿੱਖੀ ਸਰੂਪ ਤੋਂ ਬੇਮੁੱਖ ਹੋਣ ਦੀ ਵੱਧਦੀ ਜਾਂਦੀ ਭੇਡ ਚਾਲ ਨੇ ਬੇਸ਼ਕ ਸਿੱਖ ਮਾਪਿਆਂ ਅਤੇ ਕੌਮੀ ਚਿੰਤਕਾਂ ਨੂੰ ਘੋਰ ਚਿੰਤਾ ਵਿੱਚ ਪਾਇਆ ਹੋਇਆ ਹੈ, ਪਰ ਫਿਰ ਵੀ ਕਿਤੇ ਕਿਤੇ ਐਹੋ ਜਿਹਾ ਕ੍ਰਿਸ਼ਮਾ ਵਾਪਰ ਜਾਂਦਾ ਹੈ ਜੋ ਨਿਰਾਸ਼ ਸਿੱਖ ਹਿਰਦਿਆ ਨੂੰ ਧੀਰਜ ਅਤੇ ਹੌਸਲਾ ਬਖਸ਼ ਦਿੰਦਾ ਹੈ।

ਮਾਡਲਿੰਗ ਅਤੇ ਫਿਲਮਾਂ ਵਿੱਚ ਐਕਟਿੰਗ ਕਰਦੀ ਕੋਈ ਖੂਬਸੂਰਤ ਨੌਜਵਾਨ ਲੜਕੀ, ਉਹ ਵੀ ਇੰਗਲੈਂਡ ਜਿਹੇ ਆਜ਼ਾਦ ਮੁਲਕ ਦੇ ਗੈਰ ਸਿੱਖ ਘਰਾਣੇ ਦੀ, ਅੰਮ੍ਰਿਤ ਪਾਨ ਕਰ ਲਵੇ ਤਾਂ ਇਸ ਨੂੰ ਕਰਾਮਾਤ ਕਹਿਣਾ ਕੋਈ ਅਤਿਕਥਨੀ ਨਹੀਂ ਹੋਵੇਗੀ। ਬਰਤਾਨਵੀ ਹਕੂਮਤ ਵਿੱਚ ਕੈਬਨਿਟ ਮੰਤਰੀ ਰਹਿ ਚੁੱਕੇ ਇੱਕ ਗੋਰੇ ਦੀ ਅਲੈਗਜ਼ੈਂਡਰਾ ਆਈਕਾਨ ਨਾਂ ਦੀ ਨੌਜਵਾਨ ਧੀ ਹੁਣ ਸਿੱਖੀ ਸਰੂਪ ਧਾਰਨ ਕਰਕੇ ਬੀਬੀ ਹਰਵਿੰਦਰ ਕੌਰ ਬਣ ਚੁੱਕੀ ਹੈ। ਮਾਡਲਿੰਗ ਅਤੇ ਐਕਟਿੰਗ ਵਿੱਚ ਨਾਮਣਾ ਖੱਟਣ ਵਾਲੀ ਇਹ ਬੀਬੀ ਇਨ੍ਹੀ ਦਿਨੀਂ ਅਮਰੀਕਾ ਦੇ ਪ੍ਰਚਾਰ ਦੌਰੇ 'ਤੇ ਆਈ ਹੋਈ ਹੈ।

ਲੰਘੇ ਐਤਵਾਰ ਖਾਲਸਾਈ ਬਾਣੇ ਵਿੱਚ ਸਜੀ ਹੋਈ ਬੀਬੀ ਹਰਵਿੰਦਰ ਕੌਰ ਨੇ ਜਦੋਂ ਸੈਨਹੋਜ਼ੇ ਦੇ ਗੁਰਦੁਆਰਾ ਸਾਹਿਬ ਵਿਖੇ ਸਜੇ ਹਫਤਾਵਾਰੀ ਦੀਵਾਨ ਵਿੱਚ ਸੰਗਤਾਂ ਅੱਗੇ ਗੁਰਮਤਿ ਅਤੇ ਸਿੱਖ ਸੱਭਿਆਚਾਰ ਦੀ ਵਿਸ਼ੇਸ਼ਤਾ ਬਾਰੇ ਵਿਚਾਰ ਪ੍ਰਗਟਾਏ ਤਾਂ ਸਾਰੀ ਸੰਗਤ 'ਤੇ ਵਿਸਮਾਦ ਛਾ ਗਿਆ। ਆਪਣੇ ਹੁਣ ਤੱਕ ਦੇ ਜੀਵਨ ਤਜ਼ਰਬੇ ਸਾਂਝੇ ਕਰਦਿਆਂ ਜਦੋਂ ਉਸਨੇ ਆਖਿਆ ਕਿ ਸਿੱਖੀ ਪਹਿਰਾਵਾ ਪਹਿਨਣ ਤੋਂ ਬਾਅਦ ਕਿਸੇ ਹੋਰ ਮੇਕਅਪ ਦੀ ਕੋਈ ਲੋੜ ਹੀ ਨਹੀਂ ਰਹਿ ਜਾਂਦੀ ਤਾਂ ਸੰਗਤ ਵਿੱਚ ਰੰਗ-ਬਰੰਗੇ ਫੈਸ਼ਨਦਾਰ ਪਹਿਰਾਵੇ ਪਹਿਨੀ ਬੈਠੀਆਂ ਸਿੱਖ ਬੀਬੀਆਂ ਇੱਕ ਦੂਸਰੇ ਵੱਲ ਪਛਤਾਵੇ ਦੇ ਅਹਿਸਾਸ ਨਾਲ ਦੇਖਣ ਲੱਗ ਪਈਆਂ।

ਸਿੱਖ ਫਲਸਫੇ ਨੂੰ ਦੁਨੀਆਂ ਦੀ ਇੱਕ ਬਿਹਤਰੀਨ ਜੀਵਨ ਜਾਂਚ ਦੱਸਣ ਵਾਲੀ ਇਸ ਬੀਬੀ ਨੇ ਸਿੱਖ ਕੌਮ ਦੇ ਭਵਿੱਖ ਪ੍ਰਤੀ ਚਿੰਤਾਵਾਂ ਫਿਕਰਾਂ ਨੂੰ ਵਕਤੀ ਉਤਰਾਅ ਚੜ੍ਹਾਅ ਗਰਦਾਨਿਆ। ਉਸ ਨੇ ਜੋਸ਼ੀਲੇ ਅੰਦਾਜ਼ ਨਾਲ ਆਖਿਆ ਕਿ ਆਤਮਿਕ ਤ੍ਰਿਪਤੀ ਤੋਂ ਵਿਹੂਣੀ ਹੋਈ ਮਨੁਖਤਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਰ ਸਬਜ ਰੂਹਾਨੀ ਚਸ਼ਮੇ ਤੋਂ ਹੀ ਪਰਮ ਅਨੰਦ ਦੀ ਪ੍ਰਾਪਤੀ ਹੋਵੇਗੀ।

ਆਪਣੀ ਪੰਜਾਬ ਯਾਤਰਾਂ ਤੋਂ ਕੁਛ-ਕੁਛ ਨਿਰਾਸ਼ ਜਾਪਦੀ ਬੀਬੀ ਹਰਵਿੰਦਰ ਕੌਰ ਨੇ ਕਿਹਾ ਕਿ ਉੱਥੇ ਹੇਠਲੇ ਪੱਧਰ ਤੋਂ ਗੁਰਮਤਿ ਪ੍ਰਚਾਰ ਸ਼ੁਰੂ ਕਰਨ ਦੀ ਜਰੂਰਤ ਹੈ। ਪ੍ਰਬੰਧਕਾਂ ਵਲੋਂ ਬੀਬੀ ਜੀ ਨੂੰ ਗੁਰਮਤਿ ਸਾਹਿਤ ਦੀਆਂ ਕਿਤਾਬਾਂ ਅਤੇ ਸਿਰੋਪਾ ਭੇਂਟ ਕਰਕੇ ਸਨਮਾਨਿਤ ਕੀਤਾ ਗਿਆ।

## ਆਪਣੇ ਵਿਚਾਰ/ਸਵਾਲ ਜਰੂਰ ਭੇਜੋ

*ਸਮੂਹ ਪਾਠਕਾਂ ਨੂੰ ਨਿਮਰਤਾ ਸਹਿਤ ਬੇਨਤੀ ਕਰਦੇ ਹਾਂ ਕਿ ਪੱਤ੍ਰਿਕਾ ਸਬੰਧੀ ਆਪਣੇ ਵਿਚਾਰ ਭੇਜਦੇ ਰਹੋ। ਉਣਤਾਈਆਂ ਵੀ ਲਿਖਦੇ ਰਹੋ ਤਾਂ ਕਿ ਸੁਧਾਰ ਕਰਦੇ ਰਹੀਏ ਤੇ ਪੱਤ੍ਰਿਕਾ ਦਾ ਪੱਧਰ ਉੱਚਾ ਕਰਨ ਲਈ ਯਤਨ ਕਰਦੇ ਰਹੀਏ। ਪੁਛੋ ਤਾਂ ਸਹੀ- ਜਵਾਬ ਹਾਜਰ ਹੈ ਕਾਲਮ ਲਈ ਕੋਈ ਵੀ ਸਵਾਲ ਭੇਜ ਸਕਦੇ ਹੋ- ਸਹੀ ਜਵਾਬ ਦੇ ਕੇ ਸੰਤੁਸ਼ਟ ਕਰਨ ਦੀ ਪੂਰੀ ਪੂਰੀ ਕੋਸ਼ਿਸ਼ ਕੀਤੀ ਜਾਵੇਗੀ। ਰਿਸ਼ਤੇ ਕਾਲਮ ਲਈ ਮੈਟਰੀਮੋਨੀਅਲ ਵੀ ਭੇਜ ਸਕਦੇ ਹੋ।*

ਮੁੱਖ ਸੰਪਾਦਕ

# ਭਾਈ ਦਿੱਤ ਸਿੰਘ ਗਿਆਨੀ ਜੀ ਦੀ 110ਵੀਂ ਬਰਸੀ ਨੂੰ ਸਮਰਪਿਤ ਕੀਰਤਨ ਤੇ ਕਵੀ ਦਰਬਾਰ ਦੀ ਰਿਪੋਰਟ

*ਅਵਤਾਰ ਸਿੰਘ ਮਹਿਤਪੁਰੀ*

ਸਿੱਖ ਕੌਮ ਦੇ ਮਹਾਨ ਵਿਦਵਾਨ, ਮਹਾਨ ਸਮਾਜ ਸੁਧਾਰਕ, ਪੱਤਰਕਾਰੀ ਦੇ ਪਿਤਾਮਾ, ਸਿੰਘ ਸਭਾ ਲਹਿਰ ਦੇ ਮੋਢੀ, ਵਿਸ਼ਵ ਦੇ ਪੰਜਾਬੀ ਦੇ ਪਹਿਲੇ ਪ੍ਰੋਫੈਸ਼ਰ, ਖਾਲਸਾ ਕਾਲਜ ਅੰਮ੍ਰਿਤਸਰ ਦੇ ਸੰਸਥਾਪਕ ਮੈਂਬਰ ਗਿਆਨੀ ਦਿੱਤ ਸਿੰਘ ਜੀ ਦੀ 110ਵੀਂ ਬਰਸੀ ਨੂੰ ਸਮਰਪਿੱਤ ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਅਤੇ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ (ਮਾਸਿਕ, ਪੰਜਾਬੀ) ਵੱਲੋਂ 6 ਸਤੰਬਰ 2011 ਨੂੰ ਗੁਰਦੁਆਰਾ ਸ਼ਾਹਪੁਰ ਸੈਕਟਰ 38 ਚੰਡੀਗੜ੍ਹ ਵਿਖੇ ਕੀਰਤਨ ਅਤੇ ਕਵੀ ਦਰਬਾਰ ਕਰਵਾਇਆ ਗਿਆ। 7:15 ਵਜੇ ਸ਼ਾਮ ਰਹਿਰਾਸ ਸਾਹਿਬ ਜੀ ਦੇ ਪਾਠ ਤੋਂ ਉਪਰੰਤ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ ਅਰਦਾਸ ਕਰਨ ਉਪਰੰਤ ਇਹ ਸਮਾਗਮ ਸ਼ੁਰੂ ਕੀਤਾ ਗਿਆ। ਸਭ ਤੋਂ ਪਹਿਲਾਂ ਗਿਆਨੀ ਅਮਰਜੀਤ ਸਿੰਘ ਜੀ ਖਾਲਸਾ ਮੁਹਾਲੀ ਵਾਲਿਆਂ ਨੇ ਸੰਗਤਾਂ ਨੂੰ ਗੁਰਬਾਣੀ ਦੇ ਮਨੋਹਰ ਕੀਰਤਨ ਦੁਆਰਾ ਨਿਹਾਲ ਕੀਤਾ। ਕੀਰਤਨ ਤੋਂ ਬਾਅਦ ਦਾਸ ਨੇ ਗਿਆਨੀ ਦਿੱਤ ਸਿੰਘ ਜੀ ਦੇ ਜੀਵਨ ਦੀ ਸੰਖੇਪ ਜਾਣਕਾਰੀ ਸੰਗਤਾਂ ਨੂੰ ਦਿੱਤੀ ਅਤੇ ਭਾਈ ਦਿੱਤ ਸਿੰਘ ਪੱਤ੍ਰਿਕਾ ਦੀ ਚੜ੍ਹਦੀ ਕਲਾ ਲਈ ਸੰਗਤਾਂ ਵਲੋਂ ਮਿਲੇ ਸਹਿਯੋਗ ਲਈ ਧੰਨਵਾਦ ਕੀਤਾ। ਇਸ ਖਾਸ ਦਿਨ ਲਈ ਭਾਈ ਦਿੱਤ ਸਿੰਘ ਪੱਤ੍ਰਿਕਾ ਦੇ ਚੰਦੇ ਵਿੱਚ 50% ਕਟੌਤੀ ਦੀ ਘੋਸ਼ਣਾ ਵੀ ਕੀਤੀ। ਇਸ ਤੋਂ ਬਾਅਦ ਦਾਸ ਵੱਲੋਂ ਸਟੇਜ ਦਾ ਸੰਚਾਲਨ ਕਰਦੇ ਹੋਏ ਕਵੀ ਦਰਬਾਰ ਦੀ ਸ਼ੁਰੂਆਤ ਕੀਤੀ।

ਸਭ ਤੋਂ ਪਹਿਲਾਂ ਸ. ਥੰਮਣ ਸਿੰਘ ਸੈਣੀ ਨੇ ਆਪਣੀ ਪ੍ਰਭਾਵਸ਼ਾਲੀ ਆਵਾਜ਼ ਵਿੱਚ ਸਿੱਖ ਇਤਿਹਾਸ ਨਾਲ ਸਬੰਧਤ ਦੋ ਕਵਿਤਾਵਾਂ ਪੜ੍ਹੀਆਂ ਤੇ ਸੰਗਤਾਂ ਨੂੰ ਮੰਤਰ-ਮੁਗਧ ਕੀਤਾ। ਇਨ੍ਹਾਂ ਤੋਂ ਬਾਅਦ ਪੰਜਾਬੀ ਦੇ ਮਸ਼ਹੂਰ ਕਵੀ ਸ. ਅਮਰਜੀਤ ਸਿੰਘ ਪਟਿਆਲਵੀ ਨੇ ਵੀ ਦੋ ਕਵਿਤਾਵਾਂ ਪੜ੍ਹ ਕੇ ਸੰਗਤਾਂ ਦੀ ਵਾਹ ਵਾਹ ਖੱਟੀ। ਇਨ੍ਹਾਂ ਤੋਂ ਬਾਅਦ ਸਿੱਖ ਕੌਮ ਦੇ ਬਜ਼ੁਰਗ ਕਵੀ ਸ. ਸਰਵਣ ਸਿੰਘ ਅਰਸ਼ੀ ਨੇ ਕਵਿਤਾਵਾਂ ਪੜ੍ਹੀਆਂ। ਸ. ਦੇਸ ਰਾਜ ਸਿੰਘ ਜੀ ਜੋ ਕਿ ਪਟਿਆਲਾ ਤੋਂ ਵਿਸ਼ੇਸ਼ ਰੂਪ ਵਿੱਚ ਪਹੁੰਚੇ ਸਨ ਉਨ੍ਹਾਂ ਨੇ ਵੀ ਆਪਣੀਆਂ ਪ੍ਰਭਾਵਸ਼ਾਲੀ ਕਵਿਤਾਵਾਂ ਪੜ੍ਹੀਆਂ। ਇਨ੍ਹਾਂ ਤੋਂ ਬਾਅਦ ਸ਼੍ਰੀਮਤੀ ਅਮਰਜੀਤ ਕੌਰ ਹਿਰਦੇ ਨੇ ਗਿਆਨੀ ਦਿੱਤ ਸਿੰਘ ਜੀ ਦੀ ਜੀਵਨੀ ਤੇ ਬਹੁਤ ਵਧੀਆ ਕਵਿਤਾ ਪੜ੍ਹੀ, ਜਿਸ ਨੂੰ ਸੰਗਤਾਂ ਨੇ ਬਹੁਤ ਪਸੰਦ ਕੀਤਾ। ਇਸ ਤੋਂ ਬਾਅਦ ਸੁਸਾਇਟੀ ਦੇ ਸ੍ਰਪ੍ਰਸਤ ਤੇ ਭਾਈ ਦਿੱਤ ਸਿੰਘ ਪੱਤ੍ਰਿਕਾ ਦੇ ਸਲਾਹਕਾਰ ਅਤੇ ਸ਼੍ਰੋਮਣੀ ਅਕਾਲੀ ਦਲ ਚੰਡੀਗੜ੍ਹ ਦੇ ਪ੍ਰਧਾਨ ਜਥੇਦਾਰ ਗੁਰਨਾਮ ਸਿੰਘ ਸਿੱਧੂ ਜੀ ਨੇ ਗਿਆਨੀ ਦਿੱਤ ਸਿੰਘ ਜੀ ਦੇ ਜੀਵਨ ਤੇ ਸੰਖੇਪ ਝਾਤ ਪਾਈ। ਸ. ਜਸਵਿੰਦਰ ਸਿੰਘ ਬਰਾੜ ਜਨਰਲ ਸਕੱਤਰ ਸ੍ਰੋਮਣੀ ਅਕਾਲੀ ਦਲ ਚੰਡੀਗੜ੍ਹ ਨੇ ਵੀ ਆਪਣੀ ਹਾਜ਼ਰੀ ਲੁਆਈ ਅਤੇ ਸੰਗਤਾਂ ਨੂੰ ਗਿਆਨੀ ਜੀ ਦੇ ਜੀਵਨ ਤੋਂ ਸੇਧ ਲੈਣ ਲਈ ਪ੍ਰੇਰਨਾ ਦਿੱਤੀ। ਅਖੀਰ ਵਿੱਚ ਜਿਹੜੇ ਸੱਜਣਾਂ ਨੇ ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ ਅਤੇ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਨੂੰ ਸਹਿਯੋਗ ਦਿੱਤਾ ਉਨ੍ਹਾਂ ਨੂੰ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ ਸ. ਗੁਰਨਾਮ ਸਿੰਘ ਸਿੱਧੂ, ਸ ਨਸੀਬ ਸਿੰਘ ਸੇਵਕ ਪ੍ਰਧਾਨ ਸੁਸਾਟਿਟੀ ਅਤੇ ਮੁੱਖ ਸੰਪਾਦਕ ਭਾਈ ਦਿੱਤ ਸਿੰਘ ਪੱਤ੍ਰਿਕਾ ਸ ਤਾਰਾ ਸਿੰਘ ਪ੍ਰਧਾਨ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ. ਅਵਤਾਰ ਸਿੰਘ ਮਹਿਤਪੁਰੀ ਸਹਿ ਸੰਪਾਦਕ ਅਤੇ ਜਨਰਲ ਸਕੱਤਰ ਨੇ ਸਿਰੋਪਓ ਦੇ ਕੇ ਸਨਮਾਨਿਤ ਕੀਤਾ। ਸਨਮਾਨ ਲੈਣ ਵਾਲਿਆਂ ਵਿੱਚ ਵੈਦ ਸੁਖਜਿੰਦਰ ਸਿੰਘ ਯੋਗੀ, ਸ ਜਸਪਾਲ ਸਿੰਘ ਕੰਵਲ ਚੇਅਰਾਮੈਨ ਪ੍ਰਬੰਧਕੀ ਬੋਰਡ, ਸ ਸ਼ਮਸ਼ੇਰ ਸਿੰਘ ਐਕਟਿੰਗ ਪ੍ਰਧਾਨ ਸੁਸਾਇਟੀ, ਸ ਸੁਰਜਨ ਸਿੰਘ ਜੱਸਲ ਸਹਿ ਸੰਪਾਦਕ ਅਤੇ ਵਿੱਚ ਸਕੱਤਰ, ਸਾਰੇ ਸਤਿਕਾਰ ਯੋਗ ਕਵੀ ਸੱਜਣ ਅਤੇ ਰਾਗੀ ਸਿੰਘ ਸ਼ਾਮਿਲ ਸਨ। ਸ੍ਰੀਮਤੀ ਅਮਰਜੀਤ ਕੌਰ ਹਿਰਦੇ ਨੂੰ ਸਿਰੋਪਾਓ ਸ੍ਰੀਮਤੀ ਪਰਮਜੀਤ ਕੌਰ ਮਹਿਤਪੁਰੀ ਨੇ ਦਿੱਤਾ। ਅਖੀਰ ਵਿੱਚ ਪ੍ਰਿੰ. ਨਸੀਬ ਸਿੰਘ ਸੇਵਕ ਪ੍ਰਧਾਨ ਅਤੇ ਮੁੱਖ ਸੰਪਾਦਕ ਨੇ ਸੰਗਤਾਂ ਦਾ, ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਅਤੇ ਉਨ੍ਹ ਸਾਰਿਆਂ ਸੱਜਣਾਂ ਦਾ ਜੋ ਪੱਤ੍ਰਿਕਾ ਦੇ ਮੈਂਬਰ ਬਣੇ, ਸੁਸਾਇਟੀ ਤੇ ਭਾਈ ਦਿੱਤ ਸਿੰਘ ਪੱਤ੍ਰਿਕਾ ਵੱਲੋਂ ਧਨਵਾਦ ਕੀਤਾ। ਸਮਾਪਤੀ ਉਪਰੰਤ ਗੁਰੂ ਕੇ ਲੰਗਰ ਅਤੁੱਟ ਵਰਤੇ।

*9316133498*

# ਸਹਿਯੋਗੀਆਂ ਦੇ ਪੱਤਰ

ਸ਼੍ਰੀ ਮਾਨ ਜੀ,

ਨਾਲ ਨੱਥੀ ਲੇਖ ਹੈ, "ਸਿੱਖ ਇੱਕ ਪਾਰਸਾ ਕੌਮ" ਪਾਰਸਾ ਸ਼ਬਦ ਫਾਰਸੀ ਦਾ ਹੈ ਜਿਸਦੇ ਅਰਥ ਹਨ ਪਵਿੱਤਰ, ਸੱਚਾ-ਸੁੱਚਾ, ਸਭਿੱਅਕ।

ਸਿੱਖਾਂ ਦਾ ਇਤਿਹਾਸਕ ਵਿਰਸਾ ਸ਼ਹਾਦਤ ਦੀ ਇੱਕ ਲੰਮੀ ਕਹਾਣੀ ਹੈ। ਇਨ੍ਹਾਂ ਸ਼ਹਾਦਤਾਂ ਨੇ ਜ਼ੁਲਮ ਦੇ ਥੰਮ੍ਹ ਹਿਲਾ ਦਿੱਤੇ ਅਤੇ ਸਦੀਆਂ ਤੋਂ ਦਬੇ ਲੋਕਾਂ ਨੂੰ ਅਣਖ ਤੇ ਸਵੈਮਾਣ ਵਾਲਾ ਜੀਵਨ ਜੀਊਣ ਦੀ ਜਾਂਚ ਸਿਖਾ ਕੇ ਅਜਿਹੀ ਕੌਮ ਦਾ ਨਿਰਮਾਣ ਕੀਤਾ, ਜੋ ਆਪਣੀ ਅਣਖ ਤੇ ਕੁਰਬਾਨੀ ਸਦਕਾ ਅੱਜ ਪੂਰੀ ਦੁਨੀਆਂ ਵਿੱਚ ਸਤਿਕਾਰੀ ਜਾਂਦੀ ਹੈ।

ਇਸ 'ਪਾਰਸਾ' ਕੌਮ ਦਾ ਸਫਰ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੱਕ ਦੀ ਗਾਥਾ, ਨੱਥੀ ਕੀਤੇ ਲੇਖ ਵਿੱਚ ਅੰਕਿਤ ਕਰਨ ਦਾ ਇੱਕ ਯਤਨ ਹੈ ਜੋ ਹਮੇਸ਼ਾ ਵਾਸਤੇ ਸਿੱਖ ਜਗਤ ਲਈ ਪ੍ਰੇਰਨਾ ਦਾ ਸ੍ਰੋਤ ਹੋਏਗਾ।

ਆਸ ਹੈ ਕਿ ਤੁਸੀਂ ਇਸ ਲੇਖ ਨੂੰ ਆਪਣੇ ਮੈਗਜ਼ੀਨ ਵਿੱਚ ਸ਼ਾਮਲ ਕਰਕੇ ਦਾਸ ਨੂੰ, ਆਪਣੇ ਵਿਚਾਰ ਪਾਠਕਾਂ ਤੱਕ ਪਹੁੰਚਾਉਣ ਦਾ ਮਾਣ ਬਖਸ਼ੋਗੇ।

ਧੰਨਵਾਦ ਸਹਿਤ।

ਆਪ ਦਾ ਸ਼ੁਭ ਚਿੰਤਕ
ਸੰਪੂਰਨ ਸਿੰਘ

ਗੁਰਮੁਖ ਪਿਆਰੇ ਜੀਉ,

ਵਾਹਿਗੁਰੂ ਜੀ ਕਾ ਖਾਲਸਾ,
ਵਾਹਿਗੁਰੂ ਜੀ ਕੀ ਫਤਹਿ॥

ਆਪ ਜੀ ਦੀ ਪੱਤ੍ਰਿਕਾ ਵਿੱਚ ਪ੍ਰਕਾਸ਼ਨ ਲਈ ਇਕ ਲੇਖ ਭੇਜ ਰਿਹਾ ਹਾਂ, ਜੇਕਰ ਪਸੰਦ ਆਏ ਤਾਂ ਇਸਦਾ ਉਪਯੋਗ ਕਰ ਸਕਦੇ ਹੋ।

ਧੰਨਵਾਦ ਸਹਿਤ,

ਆਪ ਦਾ ਹਿਤੂ,
ਰਮੇਸ਼ ਸਿੰਘ
ਜਮਸ਼ੇਦਪੁਰ

ਸਤਿਕਾਰਯੋਗ ਭਾਈ ਸਾਹਿਬ ਭਾਈ ਨਸੀਬ ਸਿੰਘ ਸੇਵਕ ਜੀ,

ਵਾਹਿਗੁਰੂ ਜੀ ਕਾ ਖਾਲਸਾ,
ਵਾਹਿਗੁਰੂ ਜੀ ਕੀ ਫਤਹਿ॥

ਪਹਿਲਾਂ ਤਾਂ ਆਪ ਜੀ ਅਤੇ ਆਪ ਜੀ ਦੇ ਸਾਰੇ ਸਹਿਯੋਗੀਆਂ ਦੀ ਰਾਜ਼ੀ ਖੁਸ਼ੀ ਅਕਾਲ ਪੁਰਖ ਪਾਸੋਂ ਸ਼ੁਭ ਚਾਹੁੰਦਾ ਹਾਂ ਫਿਰ ਆਪ ਸਭ ਦਾ ਧੰਨਵਾਦ ਕਰਦਾ ਹਾਂ ਕਿ ਆਪ ਜੀ ਨੇ ਭਾਈ ਦਿੱਤ ਸਿੰਘ ਜੀ ਪੱਤ੍ਰਿਕਾ ਵਿੱਚ ਦਾਸ ਦੀਆਂ ਰਚਨਾਵਾਂ ਨੂੰ ਛਾਪ ਕੇ ਦਾਸ ਦੀ ਸੇਵਾ ਪ੍ਰਵਾਨੀ ਹੈ। ਉਮੀਦ ਹੈ ਕਿ ਦਾਸ ਅਕਾਲ ਪੁਰਖ ਦੀ ਕ੍ਰਿਪਾ ਅਤੇ ਆਪ ਸਭ ਗੁਰਮੁਖਾਂ ਦੇ ਸਹਿਯੋਗ ਸਦਕਾ ਅਗੇ ਤੋਂ ਜਦੋਂ ਵੀ ਹੋ ਸਕਿਆ ਇਸ ਸੇਵਾ ਨੂੰ ਜਾਰੀ ਰਖਣ ਦਾ ਯਤਨ ਕਰਾਂਗਾ। ਵਾਹਿਗੁਰੂ ਜੀ ਦੀ ਬਖਸ਼ਿਸ਼ ਸਦਕਾ ਦਾਸ ਆਪ ਜੀ ਨੂੰ ਇਹ ਰਚਨਾਂ "ਭ੍ਰਿਸ਼ਟਾਚਾਰ" ਭੇਜ ਰਿਹਾ ਹੈ ਕ੍ਰਿਪਾ ਕਰਕੇ ਗਲਤੀਆਂ ਦੀ ਸੋਧ ਕਰ ਲੈਣੀ ਅਤੇ ਖਾਸ ਕਰਕੇ ਗੁਰਬਾਣੀ ਦੀਆਂ ਤੁਕਾਂ ਜਰੂਰ ਠੀਕ ਕਰਕੇ ਬਰੈਕਟ ਵਿੱਚ ਜਿਸ ਅੰਗ ਤੇ ਉਹ ਸੁਭਾਇਮਾਨ ਹਨ ਉਹ ਅੰਗ ਜਰੂਰ ਲਿਖ ਦੇਣਾ ਜੀ।

ਬਹੁਤ ਹੀ ਧੰਨਵਾਦਿ ਸਹਿਤ

ਮਾਸਟਰ ਸੁਖਦੇਵ ਸਿੰਘ ਜਾਚਕ
ਫਾਜ਼ਿਲਕਾ

ਸਤਿਕਾਰਯੋਗ ਵੀਰ ਸ. ਨਸੀਬ ਸਿੰਘ ਜੀ ਸੇਵਕ ਸਾਹਿਬ,

ਵਾਹਿਗੁਰੂ ਜੀ ਕਾ ਖਾਲਸਾ,
ਵਾਹਿਗੁਰੂ ਜੀ ਕੀ ਫਤਹਿ॥

ਭਾਈ ਦਿੱਤ ਸਿੰਘ ਪੱਤ੍ਰਿਕਾ ਆਪ ਜੀ ਨੇ ਮਾਰਚ 2011 ਤੋਂ ਭੇਜਣੀ ਆਰੰਭ ਕੀਤੀ ਹੈ। ਅਪ੍ਰੈਲ ਵਿਚ ਮਿਲੀ ਫਿਰ ਜੂਨ 2011 ਦੀ ਮਿਲੀ ਤੇ ਹੁਣ ਅਗਸਤ ਦੀ ਮਿਲੀ ਹੈ। ਨਾ ਤੇ ਮਈ ਦੀ ਤੇ ਨਾ ਜੁਲਾਈ ਦੀ ਮਿਲੀ ਹੈ ਇਵੇਂ ਬਦਸਤੂਰ ਮਿਲ ਨਹੀਂ ਰਹੀਆ ਹਨ। ਇਵੇਂ ਪੂਰੇ ਮੈਟਰ ਦੀ ਜਾਂ ਪੂਰੇ ਹਾਲਾਤ ਦਾ ਵੇਰਵਾ ਖੁਸ ਚੁਕਾ ਹੈ। ਇਸ ਦਾਸਰੇ ਨੇ ਇਕ ਚਿੱਠੀ ਜੁਲਾਈ ਨੂੰ ਲਿਖੀ ਸੀ ਜਿਸ ਦਾ ਵਰਨਣ ਅਗਸਤ ਦੇ ਪੇਪਰ ਵਿੱਚ ਆਇਆ ਹੈ, ਪਰ ਜੁਲਾਈ ਦਾ ਪੇਪਰ ਨਹੀਂ ਪੁਜਾ, ਜਿਸ ਵਿੱਚ ਸਾਰਾ ਮੈਟਰ ਛਪਿਆ ਸੀ। ਮੇਰੇ

ਖਿਆਲ ਮੁਤਾਬਿਕ ਆਪ ਮੇਰੀ ਚਿੱਠੀ ਦਾ ਉਤਰ ਦੇਣਾ ਹੀ ਭੁਲ ਗਏ ਹੋ।

ਕ੍ਰਿਪਾ ਕਰਕੇ ਜੇ ਪੇਪਰ ਭਿਜਵਾਉਣਾ ਅਰੰਭਿਆ ਹੈ ਤਾਂ ਮਹੀਨੇ ਦੀ ਮਹੀਨੇ ਭਿਜ਼ਵਾਇਆ ਕਰੋ। ਜੁਲਾਈ ਦੇ ਪੱਤ੍ਰਿਕਾ ਵਿਚ ਮੇਰੀ ਚਿੱਠੀ ਜੋ ਛਾਪੀ ਹੈ ਉਹੀ ਨਹੀਂ ਮਿਲਿਆ। ਇਵੇਂ ਸਿਲਸਿਲਾ ਟੁੱਟ ਜਾਣ ਕਰਕੇ ਸਵਾਦ ਕਿਰਕਿਰਾ ਹੋ ਜਾਂਦਾ ਹੈ। ਵੈਸੇ ਅਗਸਤ ਦੇ ਸਾਰੇ ਮਜ਼ਮੂਨ ਬਹੁਤ ਹੀ ਢੁਕਵੇਂ ਅਤੇ ਸਲਾਹਣਯੋਗ ਹਨ। ਗੁਰੂ ਮਹਾਰਾਜ ਆਪ ਜੀ ਦੀਆਂ ਮਿਹਨਤਾਂ ਤੇ ਉਦੇਸ਼ ਨੂੰ ਚੜ੍ਹਦੀ ਕਲਾ ਬਖ਼ਸ਼ਣ। ਦਰਅਸਲ ਸਤਿਕਾਰ ਯੋਗ ਭਾਈ ਸਾਹਿਬ ਜੀ ਦਾ ਜੀਵਨ ਬਹੁਤ ਹੀ ਉਚਾ ਤੇ ਸੁੱਚਾ ਸੀ, ਉਹ ਕਿਉਂ ਨਾ ਚੰਗਾ ਲੱਗੇਗਾ।

ਮੈਂ ਆਪ ਜੀ ਨੂੰ 1/9/2011 ਨੂੰ ਚੰਦਾ 200/- ਰੁਪਏ ਭਿਜਵਾ ਰਿਹਾ ਹਾਂ। ਆਪ ਜੀ ਨੂੰ ਫਿਰ ਵੀ ਇਤਲਾਹ ਦੇ ਦੇਵਾਂਗਾ। ਤੁਸੀ ਪੇਪਰ ਭੇਜਦੇ ਰਹੋ। ਜਿਹੜੇ ਨਹੀਂ ਵੀ ਭਿਜਵਾਏ ਹਨ ਉਹ ਵੀ ਜਰੂਰ ਭਿਜਵਾ ਦਿਉ। ਨਾਲੇ ਚਿੱਠੀ ਦਾ ਉੱਤਰ ਵੀ ਦੇਵੋ।

ਮੈਂ ਮਜ਼ਮੂਨਾ ਦੀ ਬਕਾਇਦਾ ਲੜੀ ਅਰੰਭ ਕਰਾਂਗਾ। ਜੋ ਸਾਰੇ ਹੀ ਪੜ੍ਹ ਕੇ ਪ੍ਰਸੰਨ ਹੋਣਗੇ। ਕੇਵਲ 92 ਸਾਲ ਦੀ ਵਢੇਰੀ ਉਮਰ ਹੈ, ਭਿਜਵਾਣ ਵਿੱਚ ਦੇਰੀ ਜਾਵੇ ਤਾਂ ਮਹਿਸੂਸ ਨਹੀਂ ਕਰਨਾ ਜੀ।

ਇਹ ਦਾਸਰਾ ਜਿਆਦਾਤਰ ਗੁਰਬਾਣੀ ਦੇ ਆਸਰੇ ਤੇ ਹੈ ਤੇ ਗੁਰਬਾਣੀ ਹੀ ਲਿਖੇਗਾ।

ਆਪ ਜੀ ਦਾ ਸੇਵਕ
ਗਿਆਨੀ ਸੁਜਾਨ ਸਿੰਘ
ਨਵੀਂ ਦਿੱਲੀ

ਗੁਰਮੁਖ ਪਿਆਰੇ ਜੀਉ,

ਵਾਹਿਗੁਰੂ ਜੀ ਕਾ ਖਾਲਸਾ,
ਵਾਹਿਗੁਰੂ ਜੀ ਕੀ ਫਤਹਿ॥

ਭਾਈ ਦਿੱਤ ਸਿੰਘ ਪੱਤ੍ਰਿਕਾ ਅਗਸਤ 2011 ਮਿਲਿਆ, ਧੰਨਵਾਦ ਆਪ ਜੀ, ਪ੍ਰਿੰਸੀਪਲ ਨਸੀਬ ਸਿੰਘ ਸੇਵਕ ਅਤੇ ਪ੍ਰਬੰਧਕੀ ਬੋਰਡ ਦਾ।

ਮੇਰੀਆਂ ਕਾਫੀ ਰਚਨਾਵਾਂ ਭਾਈ ਦਿੱਤ ਸਿੰਘ ਪੱਤ੍ਰਿਕਾ ਦੇ ਖ਼ਜ਼ਾਨੇ ਵਿੱਚ ਆਪ ਸਭ ਦਾ ਅਸ਼ੀਰਵਾਦ ਪ੍ਰਾਪਤ ਕਰ ਰਹੀਆਂ ਹਨ। ਧੰਨਵਾਦ।

ਮੈਂ ਇਕ ਰਚਨਾ "ਜਿਸ ਨੇ ਸੱਚ ਧਿਆਇਆ ਖ਼ਾਲਕ ਉਸ ਨੇ ਪਾਇਆ" ((ਖਾਲਕ-ਪਰਮਾਤਮਾ), ਸਰਧਾਂਜਲੀ ਕੇਵਲ ਆਪ ਜੀ ਦੇ ਪੜ੍ਹਣ ਲਈ ਭੇਜੀ ਹੈ, ਪਬਲਿਸ਼ ਕਰਨ ਲਈ ਨਹੀਂ।

ਭਾਈ ਦਿੱਤ ਸਿੰਘ ਪੱਤ੍ਰਿਕਾ ਦੇ ਸਾਰੇ ਪਰਿਵਾਰ ਨੂੰ ਮੇਰੇ ਵੱਲੋਂ ਸ਼ੁਭ ਕਾਮਨਾਵਾਂ।

ਧੰਨਵਾਦ ਸਹਿਤ,

ਆਪ ਦਾ ਹਿਤੂ,
ਇੰਜ. ਜਸਵੰਤ ਸਿੰਘ

ਪਿਆਰੇ ਵੀਰ,
ਸ. ਨਸੀਬ ਸਿੰਘ ਸੇਵਕ
ਮੁੱਖ ਸੰਪਾਦਕ
ਭਾਈ ਦਿੱਤ ਸਿੰਘ ਪੱਤ੍ਰਿਕਾ

ਵਾਹਿਗੁਰੂ ਜੀ ਕਾ ਖਾਲਸਾ,
ਵਾਹਿਗੁਰੂ ਜੀ ਕੀ ਫਤਹਿ॥

ਆਪ ਜੀ ਦੀ ਸੇਵਾ ਵਿੱਚ ਵਿਅੰਗ ਵਿਨੋਦੀ ਚੌਕੇ ਪੁਸਤਕ (ਕਾਵਿ ਵਿਅੰਗ) ਭੇਜ ਰਿਹਾ ਹਾਂ ਨਾਲ ਹੀ ਬੇਨਤੀ ਹੈ ਕਿ ਪੱਤ੍ਰਿਕਾ ਦੇ ਅਗਲੇ ਅੰਕ ਵਿੱਚ ਇਹਦਾ ਰੀਵਿਊ ਜ਼ਰੂਰ ਛਾਪਿਆ ਜਾਵੇ। ਮੈਂ ਪੁਸਤਕ ਦੀ ਇੱਕ ਕਾਪੀ ਸ. ਕੁਲਬੀਰ ਸਿੰਘ ਸਿੱਧੂ ਰਿਟਾਇਅਰਡ ਆਈ.ਏ ਐਸ. ਹੋਰਾਂ ਨੂੰ ਭੇਜੀ ਹੈ, ਹੋ ਸਕਦਾ ਹੈ ਕਿ ਉਹ ਰੀਵਿਊ ਲਿਖ ਕੇ ਭੇਜ ਦੇਣ।

ਜੇ ਕਿਸੇ ਕਾਰਨ ਉਹਨਾਂ ਤੋਂ ਰਿਵਿਊ ਪ੍ਰਾਪਤ ਨਾ ਹੋਵੇ ਤਾਂ ਤੁਸੀਂ ਆਪ ਰਿਵਿਊ ਕਰ ਲੈਣਾ ਜੀ।

ਕੁੱਝ ਕਾਵਿ ਵਿਅੰਗ ਅਗਲੇ ਅੰਕ ਲਈ ਵੀ ਹਾਜ਼ਰ ਹਨ। ਦੂਜੀ ਪੁਸਤਕ "ਮਹਿਕਾਂ ਦੇ ਤਰਾਨੇ" ਛਪਾਈ ਚੱਲ ਰਹੀ ਹੈ।

ਧੰਨਵਾਦ ਸਹਿਤ,

ਆਪ ਦਾ ਹਿਤੂ,
ਪ੍ਰੋ ਜਸਵੰਤ ਸਿੰਘ ਕੈਲਵੀ
ਫਿਰੋਜਪੁਰ

ੴ ਸਤਿਗੁਰ ਪ੍ਰਸਾਦਿ ॥
ਸਤਿਕਾਰਯੋਗ ਸੰਪਾਦਕ ਸਾਹਿਬ ਜੀ
ਗੁਰੂ ਫ਼ਤਹਿ ਪ੍ਰਵਾਨ ਕਰਨੀ ਜੀਉ !!

ਬੀਤੇ ਦਿਨੀਂ ਆਪ ਜੀ ਨੂੰ ਨਿੱਜੀ ਪੱਤਰ ਰਾਹੀਂ ਕੁੱਝ ਸੁਝਾਅ ਦਿੱਤੇ ਸਨ ਅਤੇ ਆਪ ਜੀ ਨਾਲ ਹੋਈ ਫੋਨ ਤੇ ਗੱਲਬਾਤ ਰਾਹੀਂ ਆਪ ਜੀ ਨੇ ਵੀਚਾਰਾਂ ਨੂੰ ਪਸੰਦ ਕੀਤਾ ਸੀ ਕਿ ਪੱਤ੍ਰਕਾ ਵਿੱਚ ਨਵਾਂ ਕੀ ਕੀਤਾ ਜਾਵੇ ਤਾਂ ਇਸਦੀ ਲੋਕਪ੍ਰਿਯਤਾ ਵਧੇ ਅਤੇ ਅਸੀਂ ਇਸਦੇ ਰਾਹੀਂ ਹਰ ਪੱਧਰ ਤੇ ਜਾ ਕੇ ਗੁਰਮਤਿ ਪ੍ਰਚਾਰ ਵਿੱਚ ਆਪਣਾ ਬਣਦਾ ਯੋਗਦਾਨ ਪਾ ਸਕੀਏ ।

ਇਸ ਲਈ ਪਹਿਲਾ ਕਾਰਜ ਤਾਂ ਇਹ ਹੋਵੇ ਕੇ ਜਦ ਮੈਗਜ਼ੀਨ ਦਾ ਟਾਈਟਲ ਪੇਜ਼ ਤਿਆਰ ਹੋਵੇ ਤਾਂ ਉਸ ਵਿੱਚ ਇਹ ਵਿਸ਼ੇਸ਼ ਤੌਰ 'ਤੇ ਸ਼ਾਮਲ ਕੀਤਾ ਜਾਵੇ ਕਿ 'ਪੱਤ੍ਰਿਕਾ ਅੰਦਰ ਬੱਚਿਆਂ ਲਈ ਵਿਸ਼ੇਸ਼ ਪੰਨਾ, ਪੰਨਾ ਨੰ......... ਤੇ ਪੜੋ" ਘਰ ਵਿੱਚ ਪੱਤ੍ਰਿਕਾ ਪਹੁੰਚਣ ਤੋਂ ਬਾਅਦ ਬੱਚੇ ਜ਼ਰੂਰ ਸਬੰਧਤ ਪੰਨੇ ਤੇ ਪੁਜਣਗੇ ਜਿਸ ਵਿੱਚ ਕੁੱਝ ਖਾਸ ਫੀਚਰ ਸ਼ੁਰੂ ਕੀਤੇ ਜਾ ਸਕਦੇ ਹਨ ਅਤੇ ਇਸ ਲਈ ਆਪ ਜੀ ਸੁਲਝੇ ਹੋਈ ਆਪਣੀ ਪ੍ਰਬੰਧਕ ਕਮੇਟੀ ਦਾ ਸਹਿਯੋਗ ਵੀ ਲੈ ਸਕਦੇ ਹੋ ।

ਮੇਰੀ ਤੁਛ ਬੁੱਧੀ ਅਨੁਸਾਰ ਹਰ ਵਾਰ ਆਊਟਲਾਈਨਿੰਗ ਵਿੱਚ ਕੋਈ ਸ਼ਬਦ ਜਿਵੇਂ ਗੁਰਬਾਣੀ ਦੀ ਪੰਗਤੀ ਨੂੰ ਛਾਪਿਆ ਜਾ ਸਕਦਾ ਹੈ, ਜਾਂ ਖੰਡਾ, ਇਕਓਅੰਕਾਰ ਆਦਿ , ਜਿਸ ਵਿੱਚ ਬੱਚੇ ਆਪਣੇ ਮਰਜ਼ੀ ਦਾ ਰੰਗ ਭਰ ਸਕਦੇ ਹਨ ।

ਇਸ ਤੋਂ ਇਲਾਵਾ ਪੰਜਾਬੀ ਲਿਪੀ ਦਾ ਇੱਕ ਅੱਖਰ ਵੱਡ ਅਕਾਰ ਵਿੱਚ ਛਾਪ ਸਕਦੇ ਹਾਂ ਜਿਸਦਾ ਭਾਵ ਅਰਥ ਗੁਰਮਤ ਨਾਲ ਮਿਲਦਾ ਹੋਵੇ, ਜਿਵੇ ਅ-ਅਰਦਾਸ, ਕ-ਕਕਾਰ ਆਦਿਕ । ਉਸ ਅੱਗੇ ਤਸਵੀਰ ਵੀ ਦਿੱਤੀ ਜਾ ਸਕਦੀ ਹੈ ਜੋ ਉਸ ਅੱਖਰ ਦਾ ਮਤਲਬ ਹੋਵੇ ।

ਇਸ ਤੋਂ ਇਲਾਵਾ ਇੱਕ ਪ੍ਰੇਰਣਾਦਾਇਕ ਸਾਖੀ ਸੰਖੇਪ ਰੂਪ ਵਿੱਚ, ਅਨਮੋਲ ਬਚਨ, ਪੰਜਾਬੀ ਵਿਰਸੇ ਨਾਲ ਜੋੜਨ ਹਿਤ ਕੁੱਝ ਬੁਝਾਰਤਾਂ ਜਾਂ ਮੁਹਾਵਰੇ ਜੋ 5 ਤੋਂ ਵੱਧ ਨਾ ਹੋਣ ਹਰ ਮਹੀਨਾਵਾਰ ਪ੍ਰਕਾਸ਼ਿਤ ਕੀਤੇ ਜਾ ਸਕਦੇ ਹਨ ।

ਕੁਇਜ਼ ਪ੍ਰੋਗਰਾਮ ਰੱਖਿਆ ਜਾ ਸਕਦਾ ਹੈ, ਜਿਸ ਵਿੱਚ '5 ਸਵਾਲ' ਦੇ ਨਾਮ ਹੇਠ 5 ਸਵਾਲ ਕੀਤੇ ਜਾ ਸਕਦੇ ਹਨ, ਜੋ ਪੱਤ੍ਰਿਕਾ ਵਿੱਚੋਂ ਹੀ ਹੋਣ । ਜਿਵੇਂ ਇਸ ਮਹੀਨੇ ਪੱਤ੍ਰਿਕਾ ਵਿੱਚ ਕੁੱਲ ਕਿੰਨੇ ਲੇਖਕਾਂ ਦੇ ਲੇਖ ਪ੍ਰਕਾਸ਼ਿਤ ਹੋਏ ਹਨ ਉਹਨਾਂ ਦੇ ਸਿਰਲੇਖ ਕੀ ਹਨ? ਤਾਂ ਇਸ ਤਰ੍ਹਾਂ ਕਰਨ ਨਾਲ ਬੱਚੇ ਸਾਰੀ ਪੱਤ੍ਰਿਕਾ ਪੜ੍ਹ ਲੈਣਗੇ ਹੋ ਸਕਦਾ ਕੁੱਝ ਲੇਖ ਪੜ੍ਹਨ ਲਈ ਵੀ ਮਜਬੂਰ ਹੋ ਜਾਣ।

ਮਟੀਰੀਅਲ ਬਹੁਤ ਹੈ, ਇੱਕ ਪੰਗਤੀ ਦਾ ਕਿਸੇ ਵਿਦਵਾਨ ਦਾ ਵੀਚਾਰ ਵੀ ਦਿੱਤਾ ਜਾ ਸਕਦਾ ਹੈ, ਕਿ ਜਿੰਦਗੀ ਵਿੱਚ ਕਾਮਯਾਬ ਕਿਦਾਂ ਬਣਨਾ ਹੈ ? ਇਸ ਸਬੰਧੀ ਇੱਕ ਪੇਜ਼ ਦਾ ਮੈਟਰ ਭੇਜਣ ਦੀ ਜਿੰਮੇਵਾਰੀ ਮੈਂ ਲੈ ਲੈਂਦਾ ਹਾਂ ਬਸ਼ਰਤੇ ਆਪ ਜੀ ਮੇਰਾ ਨਾਮ ਪ੍ਰਕਾਸ਼ਿਤ ਨਹੀਂ ਕਰੋਗੇ ਅਤੇ ਇਹ ਜਾਣਕਾਰੀ ਪੱਤ੍ਰਿਕਾ ਦੀ ਟੀਮ ਵੱਲੋਂ ਜਾ ਬੇਨਾਮ ਹੋਇਆ ਕਰੇਗੀ । ਇਸਨੂੰ ਤੁਸੀਂ ਪੱਤ੍ਰਿਕਾ ਬਿਊਰੋ ਦੇ ਨਾਮ ਹੇਠ ਵੀ ਪ੍ਰਕਾਸ਼ਿਤ ਕਰ ਸਕੋਗੇ ।

ਅੱਜ ਬੱਚਿਆਂ (ਨਵੀਂ ਪਨੀਰੀ) 'ਤੇ ਕੰਮ ਕਰਨਾ ਬਹੁਤ ਜ਼ਰੂਰੀ ਹੈ, ਕਿਉਂਕਿ ਉਮਰ ਵਿਹਾ ਚੁੱਕੇ, ਅਤੇ ਬਾਰਾਬਰ ਦਿਆਂ ਲਈ ਬਹੁਤ ਵਰਕ ਹੋ ਰਿਹਾ ਹੈ, ਪਰ ਅਸਰ ਬਹੁਤ ਘੱਟ ਪ੍ਰਤੀਸ਼ਤ ਹੋ ਰਿਹਾ ਹੈ, ਸੋ ਪਨੀਰੀ ਸੰਭਾਲੀ ਗਈ ਤਾਂ ਭਵਿੱਖ ਵਿੱਚ ਸਿੱਖੀ ਦੀ ਫਸਲ ਚੰਗੀ ਅਤੇ ਵਧੇਰੇ ਹੋਣ ਦੀ ਆਸ ਬੰਨ੍ਹੀ ਜਾ ਸਕਦੀ ਹੈ ।

ਆਪ ਜੀ ਜਲਦੀ ਇਸ ਸਬੰਧੀ ਵਿਚਾਰ ਕਰਕੇ ਮੈਨੂੰ ਜਵਾਬ ਦੇਵੋ ਤਾਂ ਜੋ ਅਕਤੂਬਰ ਅੰਕ ਲਈ ਮੈਂ ਕੁੱਝ ਤਿਆਰੀ ਕਰ ਸਕਾਂ । ਆਪ ਜੀ ਦੇ ਉੱਤਰ ਦੀ ਉਡੀਕ ਵਿੱਚ ।

-ਇਕਵਾਕ ਸਿੰਘ ਪੱਟੀ
9815024920

ਨੋਟ:- ਭਾਈ ਇਕਵਾਕ ਸਿੰਘ ਭੱਟੀ ਜੀਓ, ਆਪ ਜੀ ਵੱਲੋਂ ਭੇਜਿਆ ਅਨਮੋਲ ਸੁਝਾਅ ਪ੍ਰਵਾਨ ਹੈ ਜੀ। ਬੱਚਿਆਂ ਨੂੰ ਬਚਪਨ ਤੋਂ ਹੀ ਸਿੱਖੀ ਸਭਿਆਚਾਰ ਨਾਲ ਜੋੜਨ ਦੀ ਅਤੀ ਲੋੜ ਹੈ ਤਾਂ ਉਹ ਵੱਡੇ ਹੋ ਕੇ ਸਿਖੀ ਸਿਦਕ ਦੇ ਧਾਰਨੀ ਹੋ ਸਕਣਗੇ ਤੇ ਇੱਕ ਸੁਚੱਜੇ, ਸਿੱਖ ਸਮਾਜ ਦੀ ਬਿਹਤਰੀ ਲਈ ਯੋਗਦਾਨ ਪਾਉਣਗੇ।

ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵੱਲੋਂ ਆਪ ਜੀ ਦਾ ਇਹ ਨੇਕ ਕਾਰਜ ਲਈ ਬਹੁਤ 2 ਧਨਵਾਦਿ ਕੀਤਾ ਜਾਂਦਾ ਹੈ ਤੇ ਆਪ ਜੀ ਨੂੰ ਬੇਨਤੀ ਹੈ ਕਿ ਆਪ ਜੀ ਹੀ ਇਸ ਪਵਿੱਤਰ ਕਾਰਜ ਦੀ ਸ਼ੁਰੂਆਤ ਕਰੋ। ਜਿਸ ਨਾਲ ਹੋਰ ਲਿਖਾਰੀਆਂ ਨੂੰ ਵੀ ਪ੍ਰੇਰਨਾ ਮਿਲੇਗੀ। ਬਹੁਤ ਬਹੁਤ ਧਨਵਾਦਿ ਸਾਹਿਤ।

*ਮੁੱਖ ਸੰਪਾਦਕ*

# ਇਸ ਮਹੀਨੇ ਪ੍ਰਾਪਤ ਹੋਈ ਦਾਨ/ਮੈਂਬਰਸ਼ਿਪ ਵਜੋਂ ਮਾਇਆ

| | | | |
|---|---|---|---|
| 1. | ਪ੍ਰੋ. ਐਸ ਕੇ ਲਖਨਪਾਲ ਕਨੇਡਾ | 5000/- | (ਪ੍ਰੋ. ਸਾਹਿਬ ਪਹਿਲਾਂ ਤੋਂ ਹੀ ਲਾਈਫ ਮੈਂਬਰ ਬਣੇ ਹੋਏ ਹਨ) |
| 2. | ਸ਼੍ਰੀ ਕੇਵਲ ਕ੍ਰਿਸ਼ਨ ਸਰੀ ਕਨੇਡਾ | 6250/- | (ਪ੍ਰੋ ਲਖਨਪਾਲ ਜੀ ਦੁਆਰਾ ਮੈਂਬਰ ਬਣੇ) |
| 3. | ਸ਼੍ਰੀਮਤੀ ਰਣਜੀਤ ਕੌਰ ਪਤਨੀ ਸ ਸਵਰਾਜ ਸਿੰਘ ਲੰਡਨ | | [illegible]00/- |
| 4. | ਸ ਤਰਲੋਚਨ ਸਿੰਘ ਦੁਪਾਲਪੁਰ ਅਮਰੀਕਾ | | 1500/- |
| 5. | ਸ ਜਸਪਾਲ ਸਿੰਘ ਕੰਵ੍ਹਲ (ਸੀਨੀ. ਮੈਨੇਜਰ) ਚੰਡੀਗੜ੍ਹ | | 3100 + 3000/- |
| | | | ਹਰ ਮਹੀਨੇ 3100/- ਰੁਪਏ ਦੀ ਮਦਦ ਕਰਦੇ ਆ ਰਹੇ ਹਨ। |
| 6. | ਸ. ਅਵਤਾਰ ਸਿੰਘ ਮਹਿਤਪੁਰੀ, ਚੰਡੀਗੜ੍ਹ | | 1100/- + 3000/- |
| | | | ਹਰ ਮਹੀਨੇ 1100/- ਰੁਪਏ ਦੀ ਮਦਦ ਕਰਦੇ ਆ ਰਹੇ ਹਨ। |
| 7. | ਸ ਜਸਪਾਲ ਸਿੰਘ ਕੈੜੇ (ਮਨੈਜਰ) ਫਤਹਿਗੜ੍ਹ ਸਾਹਿਬ | | 1100/- |
| | | | ਹਰ ਮਹੀਨੇ 1100/- ਰੁਪਏ ਦੀ ਮਦਦ ਕਰਦੇ ਆ ਰਹੇ ਹਨ। |
| 8. | ਸ. ਦੇਸ ਰਾਜ ਸਿੰਘ, ਪਟਿਆਲਾ | | 500/- |
| 9. | ਗੁ, ਸਾਹਿਬ (ਸ਼ਾਹਪੁਰ) ਸੈਕਟਰ 38-ਬੀ ਚੰਡੀਗੜ੍ਹ (ਪ੍ਰਬੰਧਕ ਕਮੇਟੀ) | | 1100/- |
| 10. | ਸ ਸੁਰਜਨ ਸਿੰਘ ਜੱਸਲ ਚੰਡੀਗੜ੍ਹ | | 1100/- |
| | | | ਹਰ ਮਹੀਨੇ 500/- ਰੁਪਏ ਦੀ ਮਦਦ ਕਰਦੇ ਹਨ। |
| 11. | ਸ ਨੈਬ ਸਿੰਘ ਫੋਟੋਗ੍ਰਾਫਰ, ਚੰਡੀਗੜ੍ਹ | | 1100/- |
| 12. | ਸ ਜਗਦੀਸ਼ ਸਿੰਘ, ਚੰਡੀਗੜ੍ਹ | | 300/- |
| 13. | ਸ ਮਨਜੀਤ ਸਿੰਘ ਭੱਲਾ, ਮੋਹਾਲੀ | | 100/- |
| 14. | ਸ. ਦੀਦਾਰ ਸਿੰਘ, ਚੰਡੀਗੜ੍ਹ | | 100/- |
| 15. | ਸ ਸਤਨਾਮ ਸਿੰਘ, ਬਾਕਰਪੁਰ ਮੁਹਾਲੀ | | 100/- |
| 16. | ਸ ਦਿਲਬਾਗ ਸਿੰਘ, ਬਾਕਰਪੁਰ ਮੁਹਾਲੀ | | 100/- |
| 17. | ਸ ਗੁਰਚਰਨ ਸਿੰਘ ਚੰਡੀਗੜ੍ਹ | | 100/- |
| 18. | ਮਾਸਟਰ ਨਿਰਮਲ ਸਿੰਘ, ਚੰਡੀਗੜ੍ਹ | | 100/- |
| 19. | ਸ ਐਸ ਐਸ ਦੀਵਾਨ, ਚੰਡੀਗੜ੍ਹ | | 100/- |

ਨੋਟ:-ਵੈਦ ਸੁਖਜਿੰਦਰ ਸਿੰਘ ਯੋਗੀ ਸਪੁਤਰ ਸਵ. ਹਰਭਜਨ ਸਿੰਘ ਯੋਗੀ ਚੰਡੀਗੜ੍ਹ ਵਲੋਂ ਗਿਆਨੀ ਦਿੱਤ ਸਿੰਘ ਜੀ ਦੀ ਬਰਸੀ ਦੇ ਸਬੰਧ ਵਿੱਚ ਕਰਵਾਏ ਗਏ 110 ਵੀਂ ਬਰਸੀ ਦੇ ਸਬੰਧ ਵਿੱਚ ਕੀਰਤਨ ਤੇ ਕਵੀ ਦਰਬਾਰ ਦੇ 21 ਬੈਨਰ ਬਣਵਾਕੇ ਦਿੱਤੇ ਗਏ। ਜਿਨ੍ਹਾਂ ਦੀ ਕੀਮਤ ਲਗਭਗ 6000/- ਸੀ। ਸਾਡੇ ਹਰ ਸਮਾਗਮ ਲਈ ਇਹਨਾਂ ਵਲੋਂ ਵੱਧ ਚੜ੍ਹਕੇ ਮਦਦ ਕੀਤੀ ਜਾਂਦੀ ਹੈ। ਬਹੁਤ ਬਹੁਤ ਧੰਨਵਾਦਿ ਕੀਤਾ ਜਾਂਦਾ ਹੈ।

ਮੁੱਖ ਸੰਪਾਦਕ

# ਪੱਤ੍ਰਿਕਾ ਦੇ ਲਾਈਫ ਮੈਂਬਰ


ਸ ਮਹਿੰਦਰ ਸਿੰਘ ਗਿੱਲ
ਸਰਪ੍ਰਸਤ


ਸ ਜਸਪਾਲ ਸਿੰਘ ਕੰਵਲ
ਚੇਅਰਮੈਨ ਪ੍ਰਬੰਧਕੀ ਬੋਰਡ


ਪ੍ਰੋ. ਐਸ ਕੇ ਲਖਨਪਾਲ
ਕਨੇਡਾ



ਸ਼੍ਰੀ ਕੇਵਲ ਕ੍ਰਿਸ਼ਨ
ਕਨੇਡਾ



ਵੈਦ ਸੁਖਜਿੰਦਰ ਸਿੰਘ
ਰੋਗੀ

# ਪੱਤ੍ਰਿਕਾ ਦੇ ਅਕਤੂਬਰ ਮਹੀਨੇ ਦੇ ਲੇਖਕ


ਪ੍ਰੋ. ਜਸਵੰਤ ਸਿੰਘ
ਕੌਲਵੀ


ਗਿਆਨੀ ਭਗਵਾਨ ਸਿੰਘ


ਡਾ. ਹਰਚੰਦ ਸਿੰਘ
ਸਰਹਿੰਦੀ


ਸ. ਤਰਲੋਚਨ ਸਿੰਘ
ਦੁਪਾਲਪੁਰ


ਡਾ.ਕਰਨੈਲ ਸਿੰਘ
ਸੋਮਲ


ਗਿ. ਗੁਰਮੇਲ ਸਿੰਘ
ਖਾਲਸਾ


ਸ. ਮੇਵਾ ਸਿੰਘ


ਮਾਸਟਰ ਸੁਖਦੇਵ ਸਿੰਘ
ਜਾਚਕ


ਸ ਇੰਦਰਪਾਲ ਸਿੰਘ
ਪੱਟੀ


ਸ. ਅਮਰੀਕ ਸਿੰਘ
ਸ਼ੇਰ ਖਾਂ


ਸ. ਅਵਤਾਰ ਸਿੰਘ
ਮਹਿਤਪੁਰੀ


ਪ੍ਰਿੰ. ਨਸੀਬ ਸਿੰਘ
ਸੇਵਕ


ਸ. ਰਣਜੀਤ ਸਿੰਘ
ਸਿੱਧੂ


ਸ਼੍ਰੀ ਰਾਮ ਪ੍ਰਕਾਸ਼ ਟੋਨੀ


ਸ਼੍ਰੀਮਤੀ ਅਮਰਜੀਤ ਕੌਰ
ਹਿਰਦੇ

Registration No. R.N.I CHAPUN/2010/33423 P.O REGD. NO CHD/144/2011-13

# 6 ਸਤੰਬਰ 2011 ਦੇ ਸਮਾਗਮ ਦੀਆਂ ਵਿਸ਼ੇਸ਼ ਝਲਕੀਆਂ।


















IF NOT DELIVERED PLEASE SEND BACK TOBHAI DIT SINGH PATRIKA # 712 APC KAJHERI CHANDIGARH 160036